

25/-

# ਭਾਈ ਦਿੱਤ ਸਿੰਘ ਪ੍ਰਤਿਕਾ

ਅੰਕ 41 ਸਾਲ 4 ਮਈ 2013 (ਮਾਸਿਕ, ਪੰਜਾਬੀ)

## ਰਾਜ ਪਹਿਲਾ ਖਾਲਸਾਈ

ਕਲਗੀਆਂ ਵਾਲੇ ਪਿਤਾ ਨੇ ਇਕ ਖੇਡ ਰਚਾਈ
ਬੈਰਾਗੀ ਮਾਧੋ ਦਾਸ 'ਤੇ ਸੀ ਨਿਗਾ ਟਿਕਾਈ
ਅੰਮ੍ਰਿਤ ਦੀ ਦਾਤ ਦੀ ਬਖਸ਼ਿਸ਼ ਕਰ ਦਿੱਤੀ
ਬਣਾਇਆ ਬੰਦਾ ਸਿੰਘ ਬਹਾਦਰ ਖਾਲਸਾਈ
ਸੂਬੇ ਨਾਲ ਟੱਕਰ ਲੈਣ ਲਈ ਸੀ ਚੁਣਿਆ
ਨਾਲ ਕੁਝ ਸਿੰਘ ਜੋੜ ਕੇ ਸੀ ਕੀਤੀ ਭਰਪਾਈ
ਥਾਪੜਾ ਦੇ ਕੇ ਤੋਰਿਆ ਪੰਜਾਬ ਵੱਲ ਨੂੰ ਜੋਧਾ
ਸ਼ਸ਼ਤਰ ਬਸਤਰ ਵਾਲੜਾ ਇਹ ਸੰਤ ਸਿਪਾਹੀ
ਦਿੱਲੀ ਤੱਕ ਨਾਲ ਸਨ ਸਿੰਘ ਬਹੁਤ ਹੀ ਥੋੜ੍ਹੇ
ਫਿਰ ਹੋਰ ਆ ਰਲ ਗਏ ਤੇ ਸੀ ਨਫ਼ਰੀ ਵਧਾਈ
ਜਲਦੀ ਹੀ 8900 ਪੈਦਲ, 40000 ਘੋੜ ਸਵਾਰਾਂ
ਨਾਲ ਰਲ ਕੇ ਕੀਤੀ ਸੀ ਹੌਸਲਾ ਅਫ਼ਜਾਈ
ਸਿਦਕੀ ਤੇ ਸਿਰੜੀ ਬੰਦਾ ਜਿਧਰ ਦੀ ਲੰਘਿਆ
ਰਸਤਾ ਬਣਦਾ ਗਿਆ, ਦਿੰਦਾ ਰਿਹਾ ਦਿਖਾਈ
ਸੋਨੀਪਤ, ਕੈਥਲ, ਮੁਸਤਾਬਾਦ ਅਤੇ ਕਪੂਰੀ
ਸਢੌਰਾ, ਬਨੂੜ 'ਤੇ ਸੀ ਜਿੱਤ ਦਰਜ ਕਰਾਈ
ਬਦਲਾ ਲੈਣ ਲਈ ਛੋਟੇ ਸਾਹਿਬਜ਼ਾਦਿਆਂ ਦਾ
ਹੁਣ ਸਰਹਿੰਦ ਦੀ ਸੀ ਫਿਰ ਵਾਰੀ ਆਈ
ਚੱਪੜ ਚਿੜੀ ਦੇ ਮੈਦਾਨ ਨੂੰ ਸੀ ਚੁਣ ਲਿਆ
ਹੋਈ ਦੋਹਾਂ ਦਲਾਂ ਦੀ ਗਹਿ ਗੱਚ ਲੜਾਈ
ਵਜੀਰ ਖਾਂ ਸੂਬਾ ਸਰਹਿੰਦ ਸੀ ਹਤਿਆਰਾ
ਮਾਰ ਮੁਕਾਇਆ, ਜਿੱਤ ਦੀ ਵੱਜੀ ਸ਼ਹਿਨਾਈ
ਜੈਕਾਰੇ ਬੁਲਾਉਂਦੇ ਤੁਰ ਪਏ ਸੀ ਸਰਹਿੰਦ ਨੂੰ
ਸਰਹਿੰਦ ਦੀ ਸੀ ਇੱਟ ਨਾਲ ਇੱਟ ਖੜਕਾਈ
ਝੰਡਾ ਝੁਲਾਇਆ ਜਿੱਤ ਦਾ ਬੰਦੇ ਨੇ ਆਖ਼ਿਰ
ਨਸੀਬ ਸ਼ੁਰੂ ਹੋ ਗਿਆ ਰਾਜ ਪਹਿਲਾ ਖਾਲਸਾਈ

ਪ੍ਰਿੰ. ਨਸੀਬ ਸਿੰਘ ਸੇਵਕ



ਅੰਦਰ ਪੜ੍ਹੋ : ਸੰਪਾਦਕੀ

## ਖਾਲਸਾ ਰਾਜ ਦਾ ਮੋਢੀ ਬਾਬਾ ਬੰਦਾ ਸਿੰਘ ਬਹਾਦਰ

Registration No. R.N.I CHAPUN/2010/33423 P.O. REGD. NO CHD/144/2011-13

ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 163ਵੇਂ ਜਨਮ ਦਿਨ ਨੂੰ ਸਮਰਪਿਤ ਦੋ-ਦਿਨਾਂ ਸਮਾਗਮ ਦੀਆਂ ਝਲਕੀਆਂ














ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪ੍ਰਤਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ:4 ਮਈ :2013 . ਅੰਕ 41



**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. **65139724105**,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।

## ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 25/-

**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਖਾਲਸਾ ਰਾਜ ਦਾ ਮੋਢੀ ਬਾਬਾ ਬੰਦਾ ਸਿੰਘ ਬਹਾਦਰ

ਨਸੀਬ ਸਿੰਘ 'ਸੇਵਕ'
ਮੁੱਖ ਸੰਪਾਦਕ

ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਸਰਹਿੰਦ ਦੇ ਸੂਬੇ ਵਜ਼ੀਰ ਨੂੰ ਚੱਪੜ ਚਿੜੀ ਦੇ ਘਮਸਾਨ ਯੁੱਧ ਵਿੱਚ ਮਾਰਨ ਉਪਰੰਤ, ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਕੇ, ਸਰਹਿੰਦ ਵਿਖੇ ਹੀ ਜਿੱਤ ਦਾ ਝੰਡਾ ਲਹਿਰਕਾ ਕੇ, ਖਾਲਸਾ ਰਾਜ ਦਾ ਮੁੱਢ ਬੰਨਣ ਵਾਲਾ ਮਹਾਨ ਸੂਰਬੀਰ ਯੋਧਾ ਬਾਬਾ ਬੰਦਾ ਸਿੰਘ ਬਹਾਦਰ ਹੈ ਜਿਸ ਨੇ ਸਦੀਆਂ ਦੀ ਗੁਲਾਮੀ ਪਿਛੋਂ ਇੱਕ ਨਵੇਂ ਯੁੱਗ ਦੀ ਸ਼ੁਰੂਆਤ ਕੀਤੀ ਸੀ।

ਇਹ ਮੌਕਾ-ਮੇਲ ਸਮਝੋ ਜਾਂ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਦੂਰ ਅੰਦੇਸ਼ੀ ਕਿ ਉਨ੍ਹਾਂ ਨੇ ਮੁਗਲ ਰਾਜ ਦੀਆਂ ਅਤਿ ਸ਼ਕਤੀਸ਼ਾਲੀ ਫੌਜਾਂ ਦਾ ਮੁਕਾਬਲਾ ਕਰਨ ਲਈ ਇਸ ਮਹਾਨ ਤਵੱਸਵੀ ਦੀ ਚੋਣ ਕੀਤੀ ਸੀ ਤੇ ਮਾਧੋ ਦਾਸ ਉਰਫ ਲਛਮਣ ਦਾਸ ਬੈਰਾਗੀ ਨੂੰ ਖੰਡੇ ਬਾਟੇ ਦੀ ਪਹੁਲ ਛਕਾ ਕ ਬੰਦਾ ਸਿੰਘ ਬਹਾਦਰ ਬਣਾਇਆ, ਇਕ ਸੰਪੂਰਨ ਖਾਲਸਾ ਸਜਾਇਆ। ਛੋਟੇ ਸਾਹਿਬਜ਼ਾਦਿਆਂ ਦੀ ਸੂਬੇ ਸਰਹਿੰਦ ਵੱਲੋਂ ਕੀਤੀ ਗਈ ਅਣਮਨੁੱਖੀ, ਸ਼ਹੀਦੀ ਨੂੰ ਭਾਵੇਂ ਗੁਰੂ ਜੀ ਬਹੁਤ ਹੀ ਸਹਿਜ ਨਾਲ ਸਹਿ ਲਿਆ ਸੀ ਪਰ ਇਸ ਜ਼ੁਲਮ ਦਾ ਬਦਲਾ ਲੈਣਾ ਵੀ ਉਨ੍ਹਾਂ ਲਈ ਜ਼ਰੂਰੀ ਸੀ ਤਾਂ ਕਿ ਮਜਲੂਮਾਂ 'ਤੇ ਹਥਿਆਰ ਚੁੱਕਣ ਵਾਲੇ ਦਰਿੰਦੇ ਜ਼ਾਲਮ ਨੂੰ ਸਬਕ ਸਿਖਾਇਆ ਜਾ ਸਕੇ। ਇਸ ਅਹਿਦ ਲਈ ਬਾਬਾ ਬੰਦਾ ਸਿੰਘ ਬਹਾਦਰ ਦੀ ਚੋਣ ਕਰਨੀ ਇਤਿਹਾਸ ਦਾ ਵਿਸ਼ੇਸ਼ ਕਾਂਡ ਕਿਹਾ ਜਾ ਸਕਦਾ ਹੈ। ਐਨ ਅਖਰੀਰੀ ਮੌਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗਿਆਰਵੇਂ ਗੁਰੂ ਦੀ ਗੱਦੀ ਦੇਣੀ ਤੇ ਸਿੱਖਾਂ ਨੂੰ ਅੱਗੇ ਤੋਂ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਣ ਦਾ ਸੰਦੇਸ਼ ਦੇਣਾ, ਪੰਜ ਤੀਰਾਂ, ਪੰਜ ਸਿੰਘਾਂ ਸਮੇਤ ਬਾਬਾ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਵੱਲ ਭੇਜਣਾ ਤਾਂ ਕਿ ਮੁਗਲਾਂ ਨੂੰ ਉਨ੍ਹਾਂ ਦੀ ਬਣਦੀ ਸਜ਼ਾ ਦਿੱਤੀ ਜਾ ਸਕੇ ਆਦਿ ਵਿਸ਼ੇਸ਼ ਫੈਸਲੇ ਕਰਕੇ ਗੁਰੂ ਜੀ ਨੇ ਆਪਣੇ ਸਿੱਖਾਂ ਲਈ ਇਕ ਸਦੀਵੀ ਹੁਕਮਨਾਮਾਂ ਜਾਰੀ ਕਰ ਦਿੱਤਾ ਸੀ ਜਿਸ ਹੁਕਮਨਾਮੇ ਨੂੰ ਹਮੇਸ਼ਾਂ ਸਤਿਕਾਰਿਆ ਜਾਂਦਾ ਰਹੇਗਾ।

ਗੁਰੂ ਜੀ ਵਲੋਂ ਬਖਸ਼ੇ ਪੰਜ ਤੀਰ ਤੇ ਇਕ ਨਗਾਰਾ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ, ਪੰਜ ਪਿਆਰਿਆਂ ਤੇ 20 ਹੋਰ ਸਿੰਘਾਂ ਦੀ ਨਿੱਕਠੀ ਜਿਹੀ ਫੌਜ ਲੈ ਕੇ ਅਕਤੂਬਰ 1708 ਵਿੱਚ ਪੰਜਾਬ ਵੱਲ ਰਵਾਨਾ ਹੋਇਆ ਸੀ। ਇਸ ਤੋਂ ਇਲਾਵਾ ਉਸ ਕੋਲ ਸਿਦਕ, ਸਿਰੜ, ਬੁਲੰਦ ਹੌਸਲਾ ਤੇ ਗੁਰੂ ਦੀ ਬਖਸ਼ਿਸ਼ ਦਾ ਤੋਹਫਾ ਸੀ ਜਿਸ ਦੇ ਸਹਾਰੇ ਉਹ ਹਰ ਮੁਸ਼ਕਲ ਰਸਤੇ ਨੂੰ ਪਾਰ ਕਰਨ ਦਾ ਨਿਸ਼ਚਾ ਆਪਣੇ ਹਿਰਦੇ ਵਿੱਚ ਸਾਂਭੀ ਬੈਠਾ ਸੀ।

ਨਾਂਦੇੜ ਤੋਂ ਦਿੱਲੀ ਤੱਕ ਇਸ ਥੋੜ੍ਹੀ ਫੌਜ ਨਾਲ ਹੀ ਸਬਰ ਕੀਤਾ ਆਖਰ ਰੋਹਤਕ-ਸੋਨੀਪਤ ਦੇ ਇਲਾਕੇ, ਦੋ ਜੁੜਵੇਂ ਪਿੰਡਾਂ ਸਹੇਰੀ-ਖੰਡਾਂ ਜਾ ਡੇਰਾ ਲਾਇਆ ਤਾਂ ਕਿ ਨਵੀਂ ਰਣਨੀਤੀ ਤਹਿ ਕੀਤੀ ਜਾ ਸਕੇ। ਇਥੋਂ ਹੀ ਗੁਰੂ ਜੀ ਵਲੋਂ ਜਾਰੀ ਕੀਤੇ ਹੁਕਮਨਾਮਿਆਂ ਸਮੇਤ ਪੱਤਰ ਲਿਖ ਕੇ ਸਿੱਖਾਂ ਨੂੰ ਇਸ ਫੈਸਲਾਕੁੰਨ ਲੜਾਈ ਲਈ ਹਥਿਆਰਾਂ ਸਮੇਤ ਸਹੇਰੀ-ਖੰਡਾਂ ਵਿਖੇ ਪੁੱਜਣਾ ਸ਼ੁਰੂ ਕੀਤਾ। ਸਭ ਤੋਂ ਪਹਿਲਾਂ ਸੋਨੀਪਤ 'ਤੇ ਹਮਲਾ ਕਰਕੇ ਜਿੱਤ ਪ੍ਰਾਪਤ ਕੀਤੀ। ਇਸ ਤੋਂ ਬਾਅਦ ਕੈਥਲ, ਸਮਾਣਾ, ਘੁੜਾਮ, ਠਸਕਾ, ਸ਼ਾਹਬਾਦ, ਮੁਸਤਫਾਬਾਦ, ਕਪੂਰੀ, ਸਢੌਰਾ ਤੇ ਛੱਤ-ਬਨੂੜ ਨੂੰ ਜਿੱਤਿਆ ਜਿਥੇ ਕਿ ਮੁਗਲਾਂ ਦਾ ਗੜ੍ਹ ਸੀ। ਇਸ ਤੋਂ ਅੱਗੇ ਚੱਪੜ ਚਿੜੀ ਦੇ ਸਥਾਨ 'ਤੇ ਇਕ ਘਮਸਾਨ ਦਾ ਯੁੱਧ ਹੋਇਆ ਜਿਸ ਵਿੱਚ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਂ ਮਾਰਿਆ ਗਿਆ ਜੋ ਕਿ ਪਹਿਲੇ ਨਿਸ਼ਾਨੇ 'ਤੇ ਸੀ। ਇਹ 12 ਮਈ 1708 ਦੇ ਦਿਨ ਦੀ ਅਹਿਮ ਘਟਨਾ ਸੀ ਤੇ 14 ਮਈ 1710 ਨੂੰ ਬਾਬਾ ਬੰਦਾ ਸਿੰਘ ਬਹਾਦਰ ਜੇਤੂਆਂ ਦੀ ਸ਼ਕਲ ਵਿੱਚ, ਪੂਰੇ ਲਾ-ਲਸ਼ਕਰ ਸਮੇਤ ਸਰਹਿੰਦ ਵਿੱਚ ਦਾਖਲ ਹੋਇਆ। ਅਮੀਰਾਂ ਨੂੰ ਲੁਟਿਆ। ਦੋਸ਼ੀਆਂ ਨੂੰ ਬਣਦੀਆਂ ਸਜ਼ਾਵਾਂ ਦਿੱਤੀਆਂ ਭਾਵ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਅਤੇ ਇਕ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ ਤੇ ਸਰਹਿੰਦ ਵਿਖੇ ਖਾਲਸਾ ਰਾਜ ਦਾ ਝੰਡਾ ਝੁਲਾ ਦਿੱਤਾ। ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾ ਲਿਆ। ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਜੀ ਦੇ ਨਾਂ ਦੇ ਸਿੱਕੇ ਵੀ ਜਾਰੀ ਕੀਤੇ।

ਇਸ ਤਰ੍ਹਾਂ ਇਤਿਹਾਸ ਦੀ ਗਵਾਹੀ ਦਸਦੀ ਹੈ ਕਿ ਪਹਿਲੇ ਸਿੱਖ ਰਾਜ ਦਾ ਮੁੱਢ ਬੰਨਣ ਵਾਲਾ ਬਾਬਾ ਬੰਦਾ ਸਿੰਘ ਬਹਾਦਰ ਸੀ ਜਿਸ ਨੇ ਗੁਰੂ ਗੋਬਿੰਦ ਸਿੰਘ ਦੇ ਸੁਪਨਿਆਂ ਨੂੰ ਸਾਕਾਰ ਕਰ ਵਿਖਾਇਆ ਸੀ।

94652-16530

# ਪ੍ਰੋ: ਗੁਰਮੁਖ ਸਿੰਘ ਵਲੋਂ ਸਿੱਖ ਕੌਮ ਲਈ ਕੀਤੇ ਕਾਰਜਾਂ ਨੂੰ ਅੱਖੋ-ਪਰੋਖੇ ਕਰਨਾ ਕੌਮ ਦੇ ਮੱਥੇ 'ਤੇ ਕਲੰਕ ਹੈ

ਨਸੀਬ ਸਿੰਘ 'ਸੇਵਕ'
ਮੁੱਖ ਸੰਪਾਦਕ

ਪ੍ਰੋ: ਗੁਰਮੁਖ ਸਿੰਘ ਸਿੱਖ ਇਤਿਹਾਸ ਦੇ ਪੰਨਿਆਂ ਵਿੱਚ 'ਚ ਗੁਆਚਿਆ ਹੋਇਆ ਉਹ ਨਾਮ ਹੈ ਜਿਸ ਨੇ ਉਨਵੀਂ ਸਦੀ ਦੇ ਅਖੀਰਲੇ ਦਹਾਕਿਆਂ ਵਿੱਚ ਸਿੱਖ ਹਲਕਿਆਂ ਵਿੱਚ ਤਹਿਲਕਾ ਮਚਾ ਰੱਖਿਆ ਸੀ। ਜਾਂ ਇਹ ਕਹਿ ਲਈਏ 1850 ਈ: ਤੋਂ ਬਾਅਦ ਲਗਾਤਾਰ ਖਤਮ ਹੁੰਦੀ ਜਾ ਰਹੀ ਸਿੱਖ ਕੌਮ ਦੀ ਬੇੜੀ ਨੂੰ ਬਚਾਉਣ ਵਾਲਾ ਮੋਢੀ ਨਾਮ ਪ੍ਰੋ: ਗੁਰਮੁਖ ਸਿੰਘ ਸੀ।

ਪ੍ਰੋ: ਗੁਰਮੁਖ ਸਿੰਘ ਦਾ ਜਨਮ 15 ਅਪ੍ਰੈਲ 1849 ਈ: ਨੂੰ ਕਪੂਰਥਲੇ ਵਿਖੇ ਹੋਇਆ ਜਿਥੇ ਕਿ ਉਸ ਦੇ ਪਿਤਾ ਸ: ਵਸਾਵਾ ਸਿੰਘ, ਕੰਵਰ ਬਿਕ੍ਰਮ ਸਿੰਘ ਦੇ ਸੇਵਾਦਾਰ ਵਜੋਂ ਸੇਵਾ ਨਿਭਾਉਂਦੇ ਸਨ। ਉਹਨਾਂ ਦਾ ਅਸਲ ਪਿੰਡ ਚੰਧੜ ਜਿਲ੍ਹਾ ਗੁਜਰਾਂਵਾਲਾ ਸੀ ਤੇ ਰੰਧੜ ਜੱਟ ਜਾਤ ਨਾਲ ਸਬੰਧਤ ਸਨ। ਕੰਵਰ ਬਿਕ੍ਰਮ ਸਿੰਘ ਦੀ ਮਦਦ ਨਾਲ ਹੀ ਪ੍ਰੋ: ਗੁਰਮੁਖ ਸਿੰਘ ਨੇ ਪਹਿਲਾਂ ਧਾਰਮਿਕ ਤੇ ਦਾਰਸ਼ਨਿਕ ਵਿਦਿਆ ਹਾਸਲ ਕੀਤੀ ਤੇ ਫਿਰ ਕਪੂਰਥਲਾ ਤੋਂ ਮੈਟਰਿਕ ਦੀ ਪ੍ਰੀਖਿਆ ਪਾਸ ਕੀਤੀ। ਬੀ.ਏ. ਦੀ ਪੜ੍ਹਾਈ ਉਨ੍ਹਾਂ ਨੇ ਗੌਰਮਿੰਟ ਕਾਲਜ ਲਾਹੌਰ ਤੋਂ ਕੀਤੀ। ਕੁੱਝ ਸਮੇਂ ਪਿਛੋਂ 1877 ਈ: ਵਿੱਚ ਉਨ੍ਹਾਂ ਨੂੰ ਓਰੀਐਂਟਲ ਕਾਲਜ ਲਾਹੌਰ ਵਿੱਚ ਹਿੰਦੀ ਵਿਭਾਗ ਦੇ ਸੈਕਿੰਡ ਟੀਚਰ ਦੀ ਨੌਕਰੀ ਮਿਲ ਗਈ ਸੀ। 1881 ਵਿੱਚ ਅਸਿਸਟੈਂਟ ਪ੍ਰੋਫੈਸਰ ਬਣ ਗਏ ਅਤੇ ਉਨ੍ਹਾਂ ਦੇ ਨਾਂ ਨਾਲ ਪ੍ਰੋਫੈਸਰ ਸ਼ਬਦ ਜੁੜ ਗਿਆ ਸੀ।

ਪ੍ਰੋ: ਗੁਰਮੁਖ ਸਿੰਘ ਬਚਪਨ ਤੋਂ ਹੀ ਧਾਰਮਿਕ ਖਿਆਲਾਂ ਦਾ ਨੌਜਵਾਨ ਸੀ ਤੇ ਤੀਖਣ ਬੁੱਧੀ ਦਾ ਮਾਲਕ ਸੀ। ਆਪਣੀ ਜੁਆਨੀ ਵਿੱਚ ਹੀ ਉਨ੍ਹਾਂ ਨੇ ਸਿੱਖੀ ਨੂੰ ਢਾਹ ਲਾਉਣ ਵਾਲੇ ਹਾਲਾਤਾਂ ਨੂੰ ਅੱਖੀਂ ਵੇਖਿਆ ਤੇ ਸਿੱਖੀ ਨੂੰ ਇਨ੍ਹਾਂ ਤੋਂ ਮੁਕਤੀ ਦਿਵਾਉਣ ਦੀ ਠਾਣ ਲਈ ਸੀ।ਹਾਲਾਤ ਇਸ ਤਰ੍ਹਾਂ ਦੇ ਸਨ ਕਿ ਮਹਾਰਾਜਾ ਰਣਜੀਤ ਸਿੰਘ ਦੀ ਮੌਤ 1839 ਈ: ਦੇ ਸਮੇਂ ਇਕ ਕਰੋੜ ਤੋਂ ਵੱਧ ਸਿੱਖਾਂ ਦੀ ਗਿਣਤੀ 1861 ਦੀ ਮਰਦਮ ਸੁਮਾਰੀ ਵੇਲੇ 18 ਲੱਖ 70 ਹਜ਼ਾਰ ਰਹਿ ਗਈ ਸੀ।1850 ਦੇ ਕਰੀਬ ਗੁਰੂ ਡੰਮ ਨੇ ਸਿੱਖੀ 'ਤੇ ਕਾਬਜ ਹੋਣਾ ਸ਼ੁਰੂ ਕਰ ਦਿੱਤਾ ਸੀ। ਬੇਦੀ, ਸੋਢੀ, ਗੁਰੂਕਿਆਂ, ਸਾਹਿਬਜ਼ਾਦਿਆਂ ਤੇ ਸਥਾਨਕ ਸਾਧੂਆਂ ਨੇ ਸਿੱਖ ਧਰਮ ਲੁਟਣਾ ਸ਼ੁਰੂ ਕਰ ਦਿੱਤਾ ਸੀ ਅਤੇ ਆਪਣੇ ਆਪ ਨੂੰ ਗੁਰੂ ਅਖਵਾਉਣ ਲੱਗ ਪਏ ਸਨ। ਹਰਿਮੰਦਰ ਸਾਹਿਬ ਵਿੱਚ ਅਤੇ ਹੋਰ ਗੁਰਦੁਆਰਿਆਂ ਵਿੱਚ ਮੂਰਤੀ ਪੂਜਾ ਤੇ ਬ੍ਰਾਹਮਣੀ ਰਹੁ-ਰੀਤਾਂ ਦਾ ਬੋਲਬਾਲਾ ਹੋ ਗਿਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀਆਂ ਲਾ ਕੇ ਬੈਠਦੇ ਸਨ।ਪੂਜਾਧਨ ਖਾਣਾ ਆਪਣਾ ਧਰਮ ਸਮਝਦੇ ਸਨ। ਤਖਤਾਂ, ਬੁੰਗਿਆਂ, ਧਾਮਾਂ, ਡੇਰਿਆਂ ਨੂੰ ਇਹ ਮਹੰਤ ਆਪਣੀ ਨਿੱਜੀ ਜਾਇਦਾਦ ਸਮਝਣ ਲੱਗ ਪਏ ਸਨ। ਸਿੱਖ ਧਰਮ ਵਿੱਚ ਇੰਨੀਆਂ ਕੁਰੀਤੀਆਂ ਆ ਗਈਆਂ ਸਨ ਕਿ ਸਿੱਖ ਵਿਚਾਰੇ ਬੇਵੱਸ ਹੋ ਕੇ ਰਹਿ ਗਏ ਸਨ।ਕੋਈ ਵੀ ਧਾਰਮਿਕ ਆਗੂ ਸੱਚੇ ਦਿਲੋਂ ਸਿੱਖੀ ਬਚਾਉਣ ਲਈ ਮਿਸ਼ਨਰੀ ਬਣ ਕੇ ਅੱਗੇ ਆਉਣ ਲਈ ਤਿਆਰ ਨਹੀਂ ਸੀ। ਪ੍ਰੋ: ਗੁਰਮੁਖ ਸਿੰਘ ਦੇ ਮਨ ਵਿੱਚ ਨਿਤ ਨਵੀਂ ਸਕੀਮ ਤਿਆਰ ਹੁੰਦੀ ਸੀ ਤੇ ਸਿੱਖੀ ਲਈ ਕੁਝ ਨਵਾਂ ਕਰਨ ਦੀ ਵਿਚਾਰਧਾਰਾ ਮਨ ਹੀ ਮਨ ਸੋਚਦਾ ਰਹਿੰਦਾ ਸੀ।ਸਿੱਖ ਧੜਾ-ਧੜ ਇਸਾਈ ਬਣਦੇ ਜਾ ਰਹੇ ਸਨ ਪਰ ਅਚਾਨਕ ਇਕ ਅਜੇਹੀ ਘਟਨਾ ਵਾਪਰੀ ਜਿਸ ਨੇ ਸਿੱਖ ਹਿਰਦਿਆਂ ਵਿੱਚ ਤਹਿਲਕਾ ਮਚਾ ਦਿੱਤਾ। ਹੋਇਆ ਇੰਜ ਕੇ ਮਿਸ਼ਨ ਸਕੂਲ ਦੇ ਅਮੀਰ ਘਰਾਣੇ ਦੇ ਚਾਰ ਵਿਦਿਆਰਥੀਆਂ ਨੇ ਇਸਾਈ ਬਨਣ ਦੀ ਇੱਛਾ ਜਾਹਿਰ ਕਰ ਦਿੱਤੀ ਤਾਂ ਪ੍ਰੋ: ਗੁਰਮੁਖ ਸਿੰਘ ਤੇ ਹੋਰ ਸਾਥੀਆਂ ਨੇ ਇਨ੍ਹਾਂ ਨੂੰ ਸਮਝਾ-ਬੁਝਾ ਕੇ ਧਰਮ ਤਬਦੀਲੀ ਤੋਂ ਰੋਕ ਲਿਆ। ਇਸੀ ਸਮੇਂ ਪ੍ਰੋ: ਗੁਰਮੁਖ ਸਿੰਘ ਦੀ ਤੀਖਣ ਬੁੱਧੀ ਸਦਕਾ ਸਿੰਘ ਸਭਾ ਅੰਮ੍ਰਿਤਸਰ ਦਾ ਜਨਮ 1873 ਈ: ਵਿੱਚ ਹੋ ਗਿਆ ਸੀ।

1877 ਈ: ਤੱਕ ਪ੍ਰੋ: ਗੁਰਮੁਖ ਸਿੰਘ ਦੀ ਗਿਆਨੀ ਦਿੱਤ ਸਿੰਘ ਜੀ ਨਾਲ ਮਿਤਰਤਾ ਇੰਨੀ ਗੂੜੀ ਹੋ ਗਈ ਸੀ ਕਿ ਅੰਤ ਤੱਕ ਨਿਭੀ। 1877 ਈ: ਵਿੱਚ ਸਵਾਮੀ ਦਿਆ ਨੰਦ ਪੰਜਾਬ ਵਿੱਚ ਆਇਆ ਤੇ ਲਾਹੌਰ ਵਿੱਚ ਗਿਆਨੀ ਦਿੱਤ ਸਿੰਘ ਨਾਲ ਤਿੰਨ ਧਰਮ ਬਹਿਸਾਂ ਹੋਈਆਂ। ਇਨ੍ਹਾਂ ਤਿੰਨੇ ਧਰਮ ਬਹਿਸਾਂ ਵਿੱਚ ਗਿਆਨੀ ਦਿੱਤ ਸਿੰਘ ਨੇ ਸਵਾਮੀ ਦਯਾ ਨੰਦ ਨੂੰ ਅਜੇਹੀ ਮਾਤ ਦਿੱਤੀ ਕਿ ਉਨ੍ਹਾਂ ਦੀ ਵਿਦਵਤਾ ਦੀ ਚਾਰੇ ਪਾਸੇ ਚਰਚਾ ਹੋਣ ਲੱਗ ਪਈ ਸੀ। ਸਿੰਘ ਸਭਾ ਅੰਮ੍ਰਿਤਸਰ ਵਿੱਚ ਦਿਨ ਪ੍ਰਤੀ ਦਿਨ ਕੁਰੀਤੀਆਂ ਆ ਰਹੀਆਂ ਸਨ। ਇਸ

ਲਈ ਇਨ੍ਹਾਂ ਦੋਨਾਂ ਦੇ ਯਤਨਾਂ ਨਾਲ 1 ਨਵੰਬਰ 1879 ਈ: ਨੂੰ ਸਿੰਘ ਸਭਾ ਲਾਹੌਰ ਦੀ ਸਥਾਪਨਾ ਕੀਤੀ ਗਈ। ਜਿਸ ਦੇ ਪ੍ਰਧਾਨ ਦੀਵਾਨ ਬੂਟਾ ਸਿੰਘ ਤੇ ਸਕੱਤਰ ਪ੍ਰੋ: ਗੁਰਮੁਖ ਸਿੰਘ ਨੂੰ ਥਾਪਿਆ ਗਿਆ।

ਪ੍ਰੋ: ਗੁਰਮੁਖ ਸਿੰਘ ਦੀ ਪ੍ਰੇਰਨਾ ਸਦਕਾ ਸਿੰਘ ਸਭਾ ਲਾਹੌਰ ਦੇ ਸਭ ਤੋਂ ਪਹਿਲਾਂ ਦੋ ਉਦੇਸ਼ ਨਿਸ਼ਚਤ ਕੀਤੇ। ਪਹਿਲਾ, ਧਰਮ ਪ੍ਰਚਾਰ, ਜਿਸ ਵਿਚ ਬਾਣੀ ਪੜ੍ਹਨ-ਪੜ੍ਹਾਉਣ, ਕੀਰਤਨ ਤੇ ਸਿਮਰਨ ਅਤੇ ਬਾਣੀ ਨੂੰ ਛਪਵਾ ਕੇ ਵੰਡਣਾ ਆਦਿ ਦੂਜਾ ਉਦੇਸ਼ ਸੀ ਪੰਜਾਬੀ ਬੋਲੀ ਤੇ ਪੰਜਾਬੀ ਸਾਹਿਤ ਵਿੱਚ ਵੱਧ ਤੋਂ ਵੱਧ ਹਿੱਸਾ ਪਾਉਣਾ ਅਤੇ ਪੰਜਾਬੀ ਅਖਬਾਰ-ਰਸਾਲੇ ਸ਼ੁਰੂ ਕਰਨੇ ਤੇ ਸਕੂਲਾਂ ਵਿੱਚ ਗੁਰਮੁਖੀ ਦੀ ਪੜ੍ਹਾਈ ਸ਼ੁਰੂ ਕਰਵਾਉਣੀ ਆਦਿ।

'ਖਾਲਸਾ ਅਖਬਾਰ ਲਾਹੌਰ' ਇਸੇ ਲੜੀ ਦਾ ਹਿੱਸਾ ਸੀ ਜੋ 1886 ਈ: ਵਿੱਚ ਸ਼ੁਰੂ ਕੀਤਾ ਗਿਆ। ਪਹਿਲੀਆਂ ਕੁੱਝ ਸੰਪਾਦਕੀਆਂ ਉਪਰੰਤ ਗਿਆਨੀ ਦਿੱਤ ਸਿੰਘ ਜੀ ਨੂੰ ਇਸ ਦੀ ਸੰਪਾਦਕੀ ਦੀ ਪੱਕੇ ਤੌਰ 'ਤੇ ਜਿੰਮੇਵਾਰੀ ਸੰਭਾਲ ਦਿੱਤੀ ਸੀ। ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਵੀ ਪ੍ਰੋ: ਗੁਰਮੁਖ ਸਿੰਘ ਜੀ ਦੀ ਘਾਲਣਾ ਦੀ ਹੀ ਇੱਕ ਬਹੁਤ ਵੱਡੀ ਪ੍ਰਾਪਤੀ ਸੀ ਜੋ ਅੱਜ ਵੀ ਸਿਖਿਆ ਦੇ ਖੇਤਰ ਵਿੱਚ ਇਕ ਅਹਿਮ ਭੂਮਿਕਾ ਨਿਭਾਉਂਦੀ ਆ ਰਹੀ ਹੈ ਤੇ ਇਸ ਕਾਲਜ ਦਾ ਨਾਂ ਦੁਨੀਆਂ ਦੇ ਨਕਸ਼ੇ 'ਤੇ ਇਕ ਵਿਲੱਖਣਤਾ ਪ੍ਰਾਪਤ ਕਰ ਚੁੱਕਾ ਹੈ। ਇਨ੍ਹਾਂ ਦੇ ਦ੍ਰਿੜ ਇਰਾਦੇ ਦੇ ਫਲਸਰੂਪ ਇਸ ਕਾਲਜ ਨੂੰ ਅੰਮ੍ਰਿਤਸਰ ਵਿਖੇ ਹੀ ਖਾਲਸਾ ਕਾਲਜ ਦੇ ਨਾਂ ਨਾਲ ਸ਼ੁਰੂ ਕਰਨ ਦੀ ਸਫਲਤਾ ਮਿਲੀ ਸੀ। ਇਕ ਅਹਿਮ ਘਟਨਾ ਜੋ ਪੈਸੇ ਦੇ ਪ੍ਰਬੰਧ ਲਈ ਬੁਲਾਈ ਗਈ ਮੀਟਿੰਗ ਦੇ ਮੌਕੇ ਵਾਪਰੀ ਉਹ ਅੱਜ ਵੀ ਪ੍ਰੋ: ਗੁਰਮੁਖ ਸਿੰਘ, ਭਾਈ ਦਿੱਤ ਸਿੰਘ ਤੇ ਸਾਥੀਆਂ ਨੂੰ ਸ਼ਾਬਾਸ਼ ਦਿੰਦੀ ਆ ਰਹੀ ਹੈ, ਉਹ ਇਸ ਤਰ੍ਹਾਂ ਵਾਪਰੀ ਕਿ ਸ: ਦਿਆਲ ਸਿੰਘ ਮਜੀਠੀਆ ਨੇ ਇਹ ਸ਼ਰੇਆਮ ਐਲਾਨ ਕਰ ਦਿੱਤਾ ਸੀ ਕਿ ਕਾਲਜ ਤੇ ਆਉਣ ਵਾਲਾ ਸਾਰਾ ਉਹ ਕਰਨ ਲਈ ਤਿਆਰ ਹਨ ਪਰ ਸ਼ਰਤ ਇਹ ਹੈ ਕਿ ਕਾਲਜ ਦਾ ਨਾਂ ਦਿਆਲ ਸਿੰਘ ਕਾਲਜ ਰੱਖਿਆ ਜਾਵੇ। ਇਹ ਪ੍ਰੋ: ਗੁਰਮੁਖ ਸਿੰਘ ਹੁਰੀਂ ਹੀ ਸਨ ਜਿਨ੍ਹਾਂ ਨੇ ਨਿਧੱੜਕ ਹੋ ਕੇ ਇਸ ਦਾ ਡਟਵਾਂ ਵਿਰੋਧ ਕੀਤਾ ਤੇ ਸਫਲ ਵੀ ਹੋਏ। ਫਲਸਰੂਪ 5 ਮਾਰਚ 1892 ਈ: ਨੂੰ ਸਰ ਜੇਮਸ ਲਾਇਲ ਦੁਆਰਾ ਖਾਲਸਾ ਕਾਲਜ ਅੰਮ੍ਰਿਤਸਰ ਦਾ ਨੀਂਹ ਪੱਥਰ ਰੱਖਿਆ ਤੇ 22 ਅਕਤੂਬਰ 1893 ਈ: ਨੂੰ ਇਹ ਮਿਡਲ ਸਕੂਲ ਦੇ ਰੂਪ ਵਿੱਚ ਕੰਮ ਕਰਨ ਲੱਗ ਪਿਆ ਸੀ।

ਪ੍ਰੋ: ਗੁਰਮੁਖ ਸਿੰਘ ਉਮਰ ਭਰ ਸਿੱਖੀ ਵਿੱਚ ਆ ਚੁਕੀਆਂ ਕੁਰੀਤੀਆਂ ਨੂੰ ਦੂਰ ਕਰਨ ਲਈ ਲੜਦੇ ਰਹੇ। ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ਼ਾਂ ਮੂਰਤੀ ਪੂਜਾ ਤੇ ਗੁਰੂ ਡੰਮ ਦੇ ਖਿਲਾਫ ਭਾਸ਼ਣਾਂ ਤੇ ਲਿਖਤਾਂ ਰਾਹੀਂ ਪ੍ਰਚਾਰ ਕਰਦੇ ਰਹੇ। ਦਰਬਾਰ ਸਾਹਿਬ ਵਿੱਚ ਮੂਰਤੀ ਪੂਜਾ ਤੇ ਬ੍ਰਾਹਮਣੀ ਰਹੁ-ਰੀਤਾਂ ਦੇ ਖਿਲਾਫ ਟਰੈਕਟ ਕੱਢੇ ਤੇ ਧੂਆਂ ਧਾਰ ਪ੍ਰਚਾਰ ਕੀਤਾ। ਬਾਬਾ ਖੇਮ ਸਿੰਘ ਬੇਦੀ ਜੋ ਕਿ ਆਪਣੇ ਆਪ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੁੱਲ ਵਿਚੋਂ ਸਮਝਦਾ ਸੀ ਤੇ ਦਰਬਾਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਲਗਾ ਕੇ ਬੈਠਦਾ ਸੀ ਤੇ ਆਪਣੇ ਪੈਰਾਂ ਨੂੰ ਮੱਥੇ ਟਿਕਾਉਂਦਾ ਸੀ, ਨੂੰ ਵਾਰ ਵਾਰ ਕਹਿਣ ਦੇ ਬਾਵਜੂਦ ਜਦੋਂ ਉਹ ਨਾ ਮੰਨੇ ਤਾਂ ਪ੍ਰੋ: ਗੁਰਮੁਖ ਸਿੰਘ ਤੇ ਭਾਈ ਦਿੱਤ ਸਿੰਘ ਗਿਆਨੀ ਹੀ ਸਨ ਜਿਨ੍ਹਾਂ ਨੇ ਬਾਬਾ ਬੇਦੀ ਦੇ ਥੱਲਿਓਂ ਗਦੈਲਾ ਧੂਹ ਕੇ ਬਾਹਰ ਸੁਟਿਆ ਤੇ ਪਰਿਕਰਮਾ ਵਿੱਚ ਰੱਖੀਆਂ ਮੂਰਤੀਆਂ ਨੂੰ ਵੀ ਚੁੱਕ ਕੇ ਬਾਹਰ ਸੁਟਿਆ ਸੀ। ਇਹ ਉਨ੍ਹਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਆਥਾਹ ਸ਼ਰਧਾ ਦਾ ਨਤੀਜਾ ਸੀ ਕਿ ਕਿਸੇ ਅੰਜ਼ਾਮ ਤੋਂ ਨਹੀਂ ਡਰੇ। ਇਸ ਤੋਂ ਬਾਅਦ ਮੁੜ ਦਰਬਾਰ ਸਾਹਿਬ ਵਿੱਚ ਅਜੇਹਾ ਕਦੀ ਨਹੀਂ ਹੋ ਸਕਿਆ। ਗੁਸੇ ਵਿੱਚ ਭੜਕੇ ਬਾਬਾ ਖੇਮ ਸਿੰਘ ਬੇਦੀ ਦੀ ਜੁੰਡਲੀ ਨੇ ਪ੍ਰੋ: ਗੁਰਮੁਖ ਸਿੰਘ ਨੂੰ ਪੰਥ ਵਿਚੋਂ ਛੇਕਣ ਦੀ ਅਤਿ ਘਿਨਾਉਣੀ ਕਰਤੂਤ ਕਰ ਦਿੱਤੀ ਸੀ। ਪ੍ਰੋ: ਗੁਰਮੁਖ ਸਿੰਘ ਹੀ ਉਹ ਮਹਾਨ ਸ਼ਖਸੀਅਤ ਸਨ ਜਿਸ ਨੂੰ 18 ਮਾਰਚ 1887 ਈ: ਵਿੱਚ ਸਭ ਤੋਂ ਪਹਿਲੀ ਵਾਰ ਪੰਥ ਵਿਚੋਂ ਛੇਕਣ ਦਾ ਹੁਕਮਨਾਮਾ ਜਾਰੀ ਕੀਤਾ ਗਿਆ। ਇਸ ਹੁਕਮਨਾਮੇ ਦੀ ਹੂ-ਬ-ਹੂ ਨਕਲ ਹੇਠਾਂ ਪੜ੍ਹ ਸਕਦੇ ਹੋ:

ਸ੍ਰੀ ਅਕਾਲ ਸਹਾਏ ੴਸਤਿਗੁਰੂ ਪ੍ਰਸਾਦਿ ਅਕਾਲ ਸਹਾਇ

ਤਖਤ ਅਕਾਲ ਬੁੰਗਾ ਸਾਹਿਬ ਸ੍ਰੀ ਦਰਬਾਰ ਸਾਹਿਬ

*ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖਤ ਸ੍ਰੀ ਅਕਾਲ ਬੁੰਗਾ ਜੀ ਸਾਹਿਬ ਵਾ, ਸ੍ਰੀ ਦਰਬਾਰ ਸਿੰਘ ਜੀ ਵਾ ਬਾਬਾ ਅਟਲ ਰਾਇ ਸਾਹਿਬ ਜੀ ਝੰਡਾ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕੱਤਰ ਕਾ ਕੀਆ। ਮਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖਿਲਾਫ ਗੁਰ-ਇਸ਼ਟ ਕੇ ਤਹਿਰੀਰ ਤਾਲਾ ਤਕਰੀਰ ਕੀਆ ਹੈ ਜਿਸ ਦੇ ਸਾਬਤ ਹੋਤਾ ਹੈ ਕਿ ਉਸ ਕਾ ਏਤਕਾਦ ਸਿਖੀ ਧਰਮ ਸੇ ਬਿਲਕੁਲ ਬਰਖਲਾਫ ਹੈ। ਇਸ ਵਾਸਤੇ ਹਮ ਤਮਾਮ ਪੁਜਾਰੀਅਨ ਵਾ ਗ੍ਰੰਥੀਵਾਨ ਵਾ ਨੰਬਰਦਾਰਾਨ, ਸ੍ਰੀ ਗੁਰਦੁਆਰੇ ਹਾਇ ਮਮਦੂਹ ਤਹਿਰੀਰ ਕਰਦੇ ਹੈ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ। ਗੁਰਦੁਆਰੇ ਹਾਇ ਮੌਜੂਦ ਮੇ ਉਸਕੀ ਅਰਦਾਸ ਨਾ ਹੋ ਗੀ ਵਾ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਜੋ ਵਾਜ਼ਿਆ ਰਹੇ ਕਿ ਕੋਈ ਸ਼ਖਸ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਸ ਉਸ ਕੀ*

ਬਾਕੀ ਸਫਾ 18 'ਤੇ

# ਡਾ. ਬੀ.ਆਰ. ਅੰਬੇਦਕਰ ਵਲੋਂ ਕਾਇਮ ਕੀਤੇ ਦਿਸਹੱਦੇ, ਆਉਣ ਵਾਲੀਆਂ ਨਸਲਾਂ ਦੀ ਅਗਵਾਈ ਕਰਦੇ ਰਹਿਣਗੇ।

ਨਸੀਬ ਸਿੰਘ 'ਸੇਵਕ' ਮੁੱਖ ਸੰਪਾਦਕ

ਡਾ. ਬੀ.ਆਰ. ਅੰਬੇਦਕਰ ਅਜ਼ਾਦ ਭਾਰਤ ਦੀ ਸੰਵਿਧਾਨ ਖਰੜਾ ਕਮੇਟੀ ਦਾ ਚੇਅਰਮੈਨ ਆਪਣੀ ਲਿਆਕਤ, ਦੂਰ ਅੰਦੇਸ਼ੀ ਅਤੇ ਬਹੁ-ਗੁਣੀ ਸ਼ਖਸੀਅਤ ਦੇ ਬੂਲਬੂਤੇ 'ਤੇ ਬਣਿਆ ਸੀ ਨਹੀਂ ਤਾਂ ਸਦੀਆਂ ਤੋਂ ਲਿਆਤੜਦੇ ਆ ਰਹੇ ਇਨ੍ਹਾਂ ਸ਼ੂਦਰਾਂ ਨੂੰ ਭਲਾਂ ਕੌਣ ਅਜੇਹੀ ਸਨਮਾਨ ਯੋਗ ਕੁਰਸੀ ਦਿੰਦਾ। ਬੜੀ ਸੋਚੀ ਸਮਝੀ ਚਾਲ ਨਾਲ ਸਮਾਜ ਨੂੰ ਚਾਰ ਵਰਣਾਂ ਵਿੱਚ ਵੰਡੀਆਂ ਪਾ ਕੇ ਇਕ ਵਿਸ਼ੇਸ਼ ਵਰਗ ਨੂੰ ਗੁਲਾਮ ਬਣਾ ਲਿਆ ਸੀ। ਪੀੜ੍ਹੀ ਦਰ ਪੀੜ੍ਹੀ ਇਕ ਵਿਸ਼ੇਸ਼ ਵਰਗ ਦੇ ਲੋਕਾਂ 'ਤੇ ਤਰ੍ਹਾਂ-ਤਰ੍ਹਾਂ ਦੇ ਜ਼ੁਲਮ ਕਰਦੇ ਆ ਰਹੇ ਸਨ। ਡਾਕਟਰ ਸਾਹਿਬ ਨੂੰ ਦਲਿਤਾਂ ਦੇ ਮਸੀਹੇ ਬਣਾ ਕੇ ਰੱਬ ਵਲੋਂ ਭੇਜਿਆ ਗਿਆ ਸੀ। ਜੋ ਉਨ੍ਹਾਂ ਬਚਪਨ ਵਿੱਚ ਹੰਢਾਇਆ ਸੀ, ਉਸ ਨੇ ਉਨ੍ਹਾਂ ਦੇ ਮਨ 'ਤੇ ਅਜੇਹੇ ਅਮਿੱਟ ਅੱਖਰ ਲਿਖ ਦਿੱਤੇ ਸਨ ਕਿ ਉਹ ਉਮਰ ਭਰ ਉਨ੍ਹਾਂ ਲੋਕਾਂ ਲਈ ਕਾਰਜ ਕਰਦੇ ਰਹੇ ਜਿਨ੍ਹਾਂ ਵਿਚੋਂ ਉੱਠ ਕੇ ਉਹ ਅਜੇਹੇ ਉਚੇ ਅਹੁਦਿਆਂ 'ਤੇ ਪੁੱਜੇ ਸਨ। ਉਹ ਇਕ ਸੁਲਝੇ ਹੋਏ ਵਿਦਵਾਨ, ਸਿਆਸਤਦਾਨ ਤੇ ਦ੍ਰਿੜ੍ਹ ਇਰਾਦੇ ਵਾਲੇ ਵਿਅਕਤੀ ਸਨ।

ਭਾਰਤ ਰਤਨ ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਦਕਰ ਨੇ ਆਪਣੀ ਜ਼ਿੰਦਗੀ ਵਿੱਚ ਤਿੰਨ ਮੁੱਖ ਆਦਰਸ਼ ਬਣਾਏ ਹੋਏ ਸਨ। ਸਵੈ-ਮਾਣ, ਸਖਤ ਮਿਹਨਤ ਅਤੇ ਵਿਦਿਆ, ਜਿਨ੍ਹਾਂ ਸਦਕੇ ਉਨ੍ਹਾਂ ਨੇ ਆਪਣੇ ਜੀਵਨ ਦਾ ਮੂਲ ਮੰਤਰ (Educate, Organise, Agitate) ਭਾਵ ਪੜ੍ਹੋ, ਸੰਗਠਤ ਹੋਵੋ, ਸੰਘਰਸ਼ ਕਰੋ, ਦਲਿਤ ਸਮਾਜ ਨੂੰ ਅਗਵਾਈ ਲਈ ਦਿੱਤਾ। ਉਹ ਦਲਿਤ ਨੌਜੁਆਨਾਂ ਨੂੰ ਕਿਹਾ ਕਰਦੇ ਸਨ, "ਜੋ ਮਨੁੱਖ ਹਰ ਰੋਜ਼ ਸ਼ਾਮ ਨੂੰ ਦਸ ਮਿੰਟ ਬੈਠ ਕੇ ਆਪਣੇ ਦਿਨ ਭਰ ਦੇ ਕੰਮਾਂ ਦਾ ਲੇਖਾ ਜੋਖਾ ਨਹੀਂ ਕਰਦਾ ਤਾਂ ਉਹ ਮਨੁੱਖ ਕਦੀ ਤਰੱਕੀ ਨਹੀਂ ਕਰ ਸਕਦਾ। " ਇਸ ਲਈ ਦਲਿਤ ਸਮਾਜ ਨੂੰ ਬਾਬਾ ਸਾਹਿਬ ਦੀ ਨਸੀਅਤ ਉਤੇ ਅਮਲ ਕਰਨ ਨਾਲ ਹੀ ਉਨ੍ਹਾਂ ਨੂੰ ਸਫਲਤਾ ਮਿਲ ਸਕਦੀ ਹੈ।

ਬਾਬਾ ਸਾਹਿਬ ਨੇ ਦਲਿਤ ਵਰਗ ਦੀ ਪੀੜਾ ਨੂੰ ਆਪ ਹੰਡਾਇਆ ਤੇ ਦੇਖਿਆ ਸੀ ਤੇ ਹਮੇਸ਼ਾ ਲਈ ਆਪਣੇ ਹਿਰਦੇ ਵਿੱਚ ਰੱਖਕੇ ਇਸ ਦੇ ਇਨ੍ਹਾਂ ਲੋਕਾਂ ਨੂੰ ਜਾਗ੍ਰਿਤ ਤੇ ਲਾਮਬੰਦ ਕਰਨ ਦੀ ਠਾਣ ਲਈ ਸੀ। ਉਹ ਸਮਾਜ ਲਈ ਇਕ ਮਸੀਹਾ ਬਣੇ ਅਤੇ ਸਾਰੀ ਉਮਰ ਉਨ੍ਹਾਂ ਜੋ ਕੁੱਝ ਕੀਤਾ ਆਪਣੇ ਲਈ ਨਹੀਂ ਬਲਕਿ ਉਨ੍ਹਾਂ ਲਿਤਾੜੇ ਹੋਏ ਵਰਗ ਦੇ ਲੋਕਾਂ ਲਈ ਕੀਤਾ। ਸਮਾਜ ਦੇ ਉਨ੍ਹਾਂ ਚੌਧਰੀਆਂ ਜਿਨ੍ਹਾਂ ਨੇ ਦਲਿਤ ਵਰਗ ਨੂੰ ਪਸ਼ੂਆਂ ਤੋਂ ਵੀ ਹੇਠਲਾ ਦਰਜਾ ਦਿੱਤਾ ਹੋਇਆ ਸੀ, ਦੇ ਵਿਰੁੱਧ ਲਾਮਬੰਦ ਹੋਣ ਲਈ ਉਠ ਖੜੇ ਹੋਣ ਦਾ ਹੋਕਾ ਦਿੱਤਾ ਤਾਂ ਕਿ ਇਨ੍ਹਾਂ ਇਨਸਾਨਾਂ ਨੂੰ ਇਨਸਾਨਾਂ ਵਾਲਾ ਦਰਜਾ ਪ੍ਰਾਪਤ ਹੋ ਸਕੇ। ਉਨ੍ਹਾਂ ਦਾ ਹਰ ਦਿਨ, ਰਾਤ, ਖਾਣਾ, ਪੀਣਾ ਤੇ ਪੜ੍ਹਨਾ ਲਿਖਣਾ ਦਲਿਤਾਂ ਨੂੰ ਸਮਰਪਿਤ ਸੀ। ਉਨ੍ਹਾਂ ਦਾ ਕੇਂਦਰ ਬਿੰਦੂ ਸਿਰਫ ਤੇ ਸਿਰਫ ਸਦੀਆਂ ਤੋਂ ਲਤਾੜੇ ਹੋਏ ਦਲਿਤਾਂ ਨੂੰ ਜਗਾਉਣਾ ਰਿਹਾ ਅਤੇ ਆਜ਼ਾਦੀ ਦਿਵਾਉਂਦਾ ਰਿਹਾ।

ਸੰਵਿਧਾਨ ਤਿਆਰ ਕਰਨ ਵੇਲੇ ਉਨ੍ਹਾਂ ਨੇ ਦਲਿਤਾਂ ਤੋਂ ਖੋਹੇ ਸਾਰੇ ਅਧਿਕਾਰਾਂ ਨੂੰ ਹਰ ਮਨੁੱਖ ਦੇ ਮੁਢਲੇ ਅਧਿਕਾਰਾਂ ਦੇ ਤੌਰ 'ਤੇ ਦਰਜ ਕੀਤਾ ਤੇ ਨਾਲ ਹੀ ਇਹ ਵੀ ਦਰਜ ਕੀਤਾ ਕਿ ਸੁਪਰੀਮ ਕੋਰਟ ਇਨ੍ਹਾਂ ਨੂੰ ਲਾਗੂ ਕਰਨ ਲਈ ਵਚਨਬੱਧ ਹੋਵੇਗੀ। ਉਨ੍ਹਾਂ ਨੇ ਇਸ ਸਮੇਂ ਕਿਹਾ ਸੀ, "ਮੈਂ ਅਜੇਹਾ ਸੰਵਿਧਾਨ ਬਣਨ ਦੀ ਆਗਿਆ ਨਹੀਂ ਦੇ ਸਕਦਾ ਜਿਸ ਵਿੱਚ ਮੈਂ ਆਜ਼ਾਦ ਨਾ ਹੋਵਾਂ, ਬਰਾਬਰ ਦਾ ਹਿੱਸੇਦਾਰ ਨਾ ਹੋਵਾਂ ਅਤੇ ਜਿਸ ਦਾ ਭਾਵ ਉਨ੍ਹਾਂ ਲਈ ਆਜ਼ਾਦੀ ਹੋਵੇ ਅਤੇ ਮੇਰੇ ਉਤੇ ਉਹ ਸ਼ਾਸਨ ਕਰਨ। ਉਨ੍ਹਾਂ ਦੀ ਸੋਚ ਇੰਨੀ ਦੂਰ ਦ੍ਰਿਸ਼ਟੀ ਵਾਲੀ ਸੀ ਕਿ ਉਹ ਰਾਜਨੀਤਕ ਲੋਕਤੰਤਰ ਤੱਕ ਹੀ ਸੰਤੁਸ਼ਟੀ ਨਹੀਂ ਸੀ ਚਾਹੁੰਦੇ ਸਗੋਂ ਰਾਜਨੀਤਕ ਲੋਕਤੰਤਰ ਨੂੰ ਸਮਾਜਿਕ ਲੋਕਤੰਤਰ ਵਿੱਚ ਬਦਲਣਾ ਲੋਚਦੇ ਸਨ। ਜਿਸ ਦਾ ਭਾਵ ਉਹ ਜੀਵਨਸ਼ੈਲੀ ਜਿਸ ਵਿੱਚ ਸਮਾਨਤਾ, ਭਾਈਚਾਰਾ ਤੇ ਸੁਤੰਤਰਤਾ ਹੋਵੇ। ਇਨ੍ਹਾਂ ਤਿੰਨਾਂ ਦੀ ਹੋਂਦ ਤੋਂ ਬਿਨ੍ਹਾਂ ਆਦਰਸ਼ ਸਮਾਜ ਦੀ ਸਿਰਜਨਾ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਦੇ ਸ਼ਬਦਾਂ ਵਿੱਚ ਸੁਤੰਤਰਤਾ ਤਿੰਨ ਸ਼ਰਤਾਂ 'ਤੇ ਨਿਰਭਰ ਕਰਦੀ ਹੈ।

*1. ਸਮਾਨਤਾ।*

*2. ਆਰਥਿਕ ਸੁਰੱਖਿਆ ਦੀ ਵਿਵਸਥਾ।*

*3. ਸਾਰਿਆਂ ਲਈ ਬਰਾਬਰ ਗਿਆਨ ਪ੍ਰਾਪਤੀ ਦੇ ਮੌਕੇ।*

ਬਾਬਾ ਸਾਹਿਬ ਭਾਵੇਂ ਹੁਣ ਸਾਡੇ ਵਿਚਕਾਰ ਨਹੀਂ ਹਨ ਪਰ ਜੋ ਉਨ੍ਹਾਂ ਨੇ ਉਮਰ ਭਰ ਕਮਾਇਆ ਸੀ ਭਾਵ ਉਨ੍ਹਾਂ ਦੀ ਸਦੀਵੀ ਵਡਮੁੱਲੀ ਸੋਚ, ਉਨ੍ਹਾਂ ਦੀਆਂ ਲਿਖਤਾਂ, ਉਨ੍ਹਾਂ ਦੇ ਭਾਸ਼ਣ ਅਤੇ ਸਮਾਜ ਦੇ ਸਾਹਮਣੇ ਕਾਇਮ ਕੀਤੇ ਵਿਲੱਖਣ, ਨਵੇਂ ਨਰੋਏ ਦਿਸਹੱਦੇ ਅੱਜ ਵੀ ਸਾਡੇ ਕੋਲ ਮੌਜੂਦ ਹਨ। ਉਨ੍ਹਾਂ ਤੋਂ ਸਾਨੂੰ ਸਾਰਿਆਂ ਨੂੰ ਸੇਧ ਲੈਣੀ ਚਾਹੀਦੀ ਹੈ। ਥੋੜ੍ਹੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਬਾਬਾ ਸਾਹਿਬ ਵਲੋਂ ਕਾਇਮ ਕੀਤੇ ਦਿਸਹੱਦੇ ਆਉਣ ਵਾਲੀਆਂ ਨਸਲਾਂ ਦੀ ਅਗਵਾਈ ਕਰਦੇ ਰਹਿਣਗੇ।

14 ਅਪ੍ਰੈਲ, ਉਹਨਾਂ ਦੇ ਜਨਮ ਦਿਨ 'ਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਆਪਣੇ ਪਾਠਕਾਂ ਨੂੰ ਬਾਬਾ ਸਾਹਿਬ ਦੇ ਦ੍ਰਿੜ ਇਰਾਦੇ ਮੁਤਾਬਿਕ ਹਰ ਅਗੇਲਰਾ ਕਦਮ ਪੱਕੇ ਤੌਰ 'ਤੇ ਮਜ਼ਬੂਤੀ ਨਾਲ ਰੱਖਣ ਦਾ ਸੁਨੇਹਾ ਦਿੰਦਾ ਹੈ।

**9465216530**

# ਜਦੋਂ ਸਿੱਖਾਂ ਨੇ ਬੰਦਾ ਬਹਾਦਰ ਦੀ ਕਮਾਨ ਹੇਠ ਸਰਹਿੰਦ ਨੂੰ ਫ਼ਤਹਿ ਕੀਤਾ

ਡਾ. ਹਰਚੰਦ ਸਿੰਘ 'ਸਰਹਿੰਦੀ'
92178-45812

ਸਰਹਿੰਦ ਦਾ ਨਾਂ ਸੁਣਦਿਆਂ ਹੀ ਪੰਜਾਬ ਦੇ ਇਤਿਹਾਸ ਦਾ ਇਕ ਲਹੂ-ਭਿੱਜਿਆ ਕਾਂਡ ਸਾਡੇ ਜ਼ਿਹਨ ਵਿੱਚ ਉੱਤਰ ਆਉਂਦਾ ਹੈ। ਸਰਹਿੰਦ ਦੀ 'ਖ਼ੂਨੀ ਦੀਵਾਰ' ਸਾਡੀ ਚੇਤਨਾ ਦਾ ਵਿਹੜਾ ਮੱਲ ਖਲੌਂਦੀ ਹੈ - ਛੋਟੇ ਸਾਹਿਬਜ਼ਾਦਿਆਂ ਨੂੰ ਸੂਬਾ ਸਰਹਿੰਦ ਵੱਲੋਂ ਜ਼ਿੰਦਾ ਦੀਵਾਰ ਵਿੱਚ ਚਿਣਵਾਏ ਜਾਣ ਦਾ ਦ੍ਰਿਸ਼ ਇਕਦਮ ਸਾਡੀਆਂ ਅੱਖਾਂ ਸਾਹਮਣੇ ਆ ਜਾਂਦਾ ਹੈ। ਸਿਰ ਸਿਜਦੇ ਵਿੱਚ ਝੁਕ ਜਾਂਦਾ ਹੈ।... ਫਿਰ ਇਸ ਦੁਖਾਂਤ ਤੋਂ ਉਪਜਿਆ ਦਰਦ, ਜੋ ਸਾਨੂੰ ਪੀੜ੍ਹੀ-ਦਰ-ਪੀੜ੍ਹੀ ਵਿਰਾਸਤ ਵਿੱਚ ਮਿਲਦਾ ਹੈ, ਇੱਕ ਲੰਮਾ ਹਾਉਕਾ ਬਣ ਕੇ ਹਿੱਕ ਨੂੰ ਚੀਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ। ਇਸ ਤੋਂ ਬਾਅਦ ਅੱਖਾਂ ਸਾਹਮਣੇ ਤਸਵੀਰ ਉੱਭਰਦੀ ਹੈ ਬਾਬਾ ਬੰਦਾ ਸਿੰਘ ਬਹਾਦਰ ਦੀ ਅਤੇ ਨਾਲ ਹੀ ਘਮਸਾਣ ਵਾਪਰਨ ਲਗਦਾ ਹੈ। ਇਸ ਘਮਸਾਣ ਵਿੱਚ ਸਾਕਾ ਸਰਹਿੰਦ ਦਾ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖਾਂ ਮਾਰਿਆਂ ਜਾਂਦਾ ਹੈ ਅਤੇ ਸਰਹਿੰਦ ਦੀ 'ਇੱਟ ਨਾਲ ਇੱਟ ਖੜਕਦੀ' ਪ੍ਰਤੀਤ ਹੁੰਦੀ ਹੈ।

ਗੱਲ ਕੀ, ਬੰਦਾ ਬਹਾਦਰ ਵੱਲੋਂ ਸਰਹਿੰਦ ਦੀ 'ਇੱਟ ਨਾਲ ਇੱਟ ਖੜਕਾਉਣ' ਦੀ ਘਟਨਾ ਅਤੇ ਸਾਕਾ ਸਰਹਿੰਦ ਦਾ ਆਪਸ ਵਿੱਚ ਬੜਾ ਨੇੜਲਾ ਤੇ ਅਟੁੱਟ ਰਿਸ਼ਤਾ ਹੈ, ਕਿਉਂਕਿ ਸਾਕਾ ਸਰਹਿੰਦ ਦੇ ਪ੍ਰਤੀਕਰਮ ਵਜੋਂ ਹੀ ਬੰਦਾ ਬਹਾਦਰ, ਸੂਬਾ ਸਰਹਿੰਦ ਨੂੰ ਲੋਹੇ ਦਾ ਸੁਹਾਗਾ ਬਣ ਕੇ ਟੱਕਰਿਆ ਅਤੇ ਉਸ ਨੂੰ ਭੋਇੰ ਵਿੱਚ ਮਿਲਾ ਦਿੱਤਾ। ਕਿਸੇ ਕਵੀਸ਼ਰ ਨੇ ਖ਼ੂਬ ਕਿਹਾ ਹੈ: "ਬੰਦਾ ਲੋਹੇ ਦਾ ਸੁਹਾਗਾ ਸੂਬਿਆ, ਤੇਰੀ ਦੇਵੇਗਾ ਓਇ ਅਲਖ ਮੁਕਾ।" ਪ੍ਰਸਿੱਧ ਉਰਦੂ ਸ਼ਾਇਰ ਅੱਲ੍ਹਾ ਯਾਰ ਖਾਂ ਜੋਗੀ ਵੀ ਸਰਹਿੰਦ ਦੀ ਜਿੱਤ ਨੂੰ ਸਾਕਾ ਸਰਹਿੰਦ ਦਾ ਹੀ ਸਿੱਧਾ ਪ੍ਰਤੀਕਰਮ ਦੱਸਦਾ ਹੈ। ਸ਼ਿਅਰ ਹੈ:

*'ਜੋਗੀ ਜੀ' ਇਸ (ਸਾਕਾ ਸਰਹਿੰਦ) ਕੇ ਬਾਅਦ*
*ਹੂਈ ਥੋੜੀ ਦੇਰ ਥੀ।*
*ਬਸਤੀ ਸਰਹਿੰਦ ਸ਼ਹਿਰ ਕੀ, ਈਂਟੋਂ ਕਾ ਢੇਰ ਥੀ।*

ਦਰਅਸਲ, ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਦਿਲ-ਕਬਾਂਊ ਘਟਨਾ ਨੇ ਸਿੱਖ ਮਾਨਸਿਕਤਾ 'ਤੇ ਡੂੰਘਾ ਪੱਛ ਮਾਰਿਆ। ਬੇਸ਼ੱਕ ਗੁਰੂ ਗੋਬਿੰਦ ਸਿੰਘ ਅਡੋਲ ਰਹੇ, ਪਰ ਉਨ੍ਹਾਂ ਨੇ ਦੋਸ਼ੀ ਨੂੰ ਉਸ ਦੇ ਪਾਪ ਦੀ ਸਜ਼ਾ ਦੇਣ ਦਾ ਨਿਸ਼ਚਾ ਕਰ ਲਿਆ ਸੀ। ਉਧਰ, ਸਿੱਖਾਂ ਦੇ ਮਨਾਂ ਅੰਦਰ ਵੀ ਸਮੇਂ ਦੀ ਹਕੂਮਤ ਵਿਰੁੱਧ ਗੁੱਸੇ ਤੇ ਨਫ਼ਰਤ ਦੀ ਅੱਗ ਭੜਕ ਉੱਠੀ ਸੀ।

ਮੌਕਾ ਮਿਲਦਿਆਂ ਹੀ, ਗੁਰੂ ਸਾਹਿਬ ਨੇ ਸਿੱਖਾਂ ਦੀ ਰਹਿਨੁਮਾਈ ਕਰਨ ਲਈ 3 ਸਤੰਬਰ, 1708 ਨੂੰ ਨੰਦੇੜ ਵਿਖੇ ਬੜੇ ਨਾਟਕੀ ਢੰਗ ਨਾਲ ਬੰਦਾ ਬਹਾਦਰ ਦੀ ਚੋਣ ਕੀਤੀ। ਗੁਰੂ ਸਾਹਿਬ ਨੇ ਬੰਦਾ ਬਹਾਦਰ (ਉਦੋਂ ਮਾਧੋ ਦਾਸ) ਨੂੰ ਅੰਮ੍ਰਿਤ ਛਕਾ ਕੇ, 'ਬਹਾਦੁਰ' ਦਾ ਖਿਤਾਬ ਦੇ ਕੇ, ਪੰਜ ਪਿਆਰਿਆਂ ਦੀ ਅਗਵਾਈ ਹੇਠ ਪੰਜਾਬ ਵੱਲ ਕੂਚ ਕਰਨ ਦਾ ਹੁਕਮ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ, ਅਕਤੂਬਰ 1708 ਦੇ ਆਸ-ਪਾਸ ਪੰਜਾਬ ਲਈ ਰਵਾਨਾ ਹੋਇਆ।

ਦਿੱਲੀ ਪਹੁੰਚਣ ਤੱਕ ਉਸ ਨਾਲ ਕੇਵਲ ਗਿਣਤੀ ਦੇ ਸਿੰਘ ਸਨ। ਦਿੱਲੀ ਟੱਪਦਿਆਂ ਹੀ, ਗੁਰੂ ਸਾਹਿਬ ਦੇ ਹੁਕਮਨਾਮਿਆਂ ਅਤੇ ਬੰਦਾ ਬਹਾਦਰ ਦੀ ਚੁੰਬਕੀ ਖਿੱਚ ਕਾਰਨ, ਮਾਲਵਾ ਖੇਤਰ ਦੇ ਲਿਤਾੜੇ ਹੋਏ ਹਲ-ਵਾਹਕ ਵੱਡੀ ਗਿਣਤੀ ਵਿੱਚ ਉਸ ਦੇ ਝੰਡੇ ਹੇਠ ਇਕੱਠੇ ਹੋ ਗਏ। "ਛੇਤੀ ਹੀ ਪੈਦਲ ਸੈਨਿਕਾਂ ਦੀ ਗਿਣਤੀ 8,900 ਹੋ ਗਈ ਅਤੇ ਅੰਤ 40,000 ਤੱਕ ਪਹੁੰਚ ਗਈ।" ਡਾ. ਗੋਕਲ ਚੰਦ ਨਾਰੰਗ। ਘੋੜ-ਸਵਾਰ ਸੈਨਿਕਾਂ ਦੀ ਗਿਣਤੀ ਬਾਰੇ ਮੁਹੰਮਦ ਕਾਸਮ ਲਿਖਦਾ ਹੈ ਕਿ "ਥੋੜ੍ਹੇ ਅਰਸੇ ਦੌਰਾਨ ਹੀ ਬੰਦਾ ਬਹਾਦਰ ਦੀ ਕਮਾਨ ਹੇਠ 4,000 ਘੋੜ-ਸਵਾਰ ਇਕੱਠੇ ਹੋ ਗਏ।"

ਬੰਦਾ ਬਹਾਦਰ ਦਾ ਸਿਦਕ, ਜੋਸ਼, ਹੌਸਲਾ ਤੇ ਗਤੀ ਬੇਮਿਸਾਲ ਸੀ। ਉਹ ਜਿੱਧਰ ਨੂੰ ਵੀ ਹੋ ਤੁਰਿਆ, ਰਸਤਾ ਬਣਦਾ ਗਿਆ। ਸੋਨੀਪਤ, ਕੈਥਲ, ਸਮਾਣਾ, ਘੁੜਾਮ, ਠਸਕਾ, ਮੁਸਤਫਾਬਾਦ, ਕਪੂਰੀ, ਸਢੌਰਾ ਤੇ ਬਨੂੰੜ ਨੂੰ ਫ਼ਤਹਿ ਕਰਨ

ਉਪਰੰਤ ਸਿੱਖ ਆਪਣੇ ਮੁੱਖ ਨਿਸ਼ਾਨੇ - ਸਰਹਿੰਦ 'ਤੇ ਜ਼ੋਰਦਾਰ ਹੱਲਾ ਬੋਲਣ ਲਈ ਕਚੀਚੀਆਂ ਲੈਣ ਲੱਗੇ। ਖਰੜ ਤੇ ਬਨੂੜ ਵਿਚਕਾਰ ਸਿੱਖਾਂ ਦਾ ਇੱਕ ਸ਼ਕਤੀਸ਼ਾਲੀ ਜਥਾ, ਜੋ ਕੀਰਤਪੁਰ ਵੱਲੋਂ ਜਿੱਤਾਂ ਪ੍ਰਾਪਤ ਕਰਦਾ ਆ ਰਿਹਾ ਸੀ, ਬੰਦਾ ਬਹਾਦਰ ਦੇ ਦਲ ਨਾਲ ਆ ਰਲਿਆ। ਸਿੱਖਾਂ ਦੇ ਹੌਸਲੇ ਹੋਰ ਬੁਲੰਦ ਹੋ ਗਏ ਤੇ ਸੂਬਾ ਸਰਹਿੰਦ ਨਾਲ ਉਚੇਚੇ ਤੌਰ 'ਤੇ ਸਿੱਝਣ ਲਈ ਉਨ੍ਹਾਂ ਨੇ ਚੱਪੜਚਿੜੀ ਦਾ ਮੈਦਾਨ ਆ ਮੱਲਿਆ। ਪਰ ਬੰਦਾ ਬਹਾਦਰ ਲਈ ਇਹ ਇੱਕ ਇਮਤਿਹਾਨ ਦੀ ਘੜੀ ਸੀ। ਹੁਣ ਉਹ ਇਕ ਸ਼ਕਤੀਸ਼ਾਲੀ ਫੌਜ ਨਾਲ ਸਾਹਮਣਿਓਂ ਟੱਕਰ ਲੈ ਰਿਹਾ ਸੀ, ਜਿਸ ਦੀ ਕਮਾਂਡ ਇੱਕ ਸੁਲਝਿਆ ਹੋਇਆ ਪਠਾਣ ਜਰਨੈਲ ਸੂਬੇਦਾਰ ਵਜ਼ੀਰ ਖਾਂ ਕਰ ਰਿਹਾ ਸੀ।

ਸੂਬੇਦਾਰ ਵਜ਼ੀਰ ਖਾਂ, ਲਗਪਗ 20 ਹਜ਼ਾਰ ਪੈਦਲ/ਘੋੜ ਸਵਾਰ ਸੈਨਿਕਾਂ, ਵੱਡੀ ਗਿਣਤੀ ਵਿੱਚ ਤੋਪਾਂ ਤੇ ਹਾਥੀ ਲੈ ਕੇ ਸਿੱਖਾਂ ਦੇ ਤੂਫਾਨ ਨੂੰ ਰੋਕਣ ਲਈ ਅੱਗੇ ਵਧਿਆ। ਬਹੁਤ ਸਾਰੀਆਂ ਜੰਗਾਂ ਦੇ ਜੇਤੂ ਵਜ਼ੀਰ ਖਾਂ ਨੇ ਇਕ ਪਾਸੇ ਤੋਪਾਂ ਬੀੜ ਦਿੱਤੀਆਂ, ਦੂਜੇ ਪਾਸੇ ਕੰਧ ਵਾਂਗ ਹਾਥੀ ਖੜ੍ਹੇ ਕਰ ਦਿੱਤੇ, ਤੀਜੇ ਪਾਸੇ ਨਵਾਬਾਂ ਦੀ ਫੌਜ ਖੜ੍ਹੀ ਕਰ ਦਿੱਤੀ ਅਤੇ ਚੌਥੇ ਪਾਸੇ ਆਪਣੇ ਆਲੇ-ਦੁਆਲੇ ਛੋਟੀਆਂ ਤੋਪਾਂ ਬੀੜ ਕੇ, ਆਪ ਗਾਜ਼ੀਆਂ ਦੇ ਵਿਚਕਾਰ ਇੱਕ ਉੱਚੇ ਹਾਥੀ ਉੱਤੇ ਚੜ੍ਹ ਗਿਆ। ਗੌਰਤਲਬ ਹੈ ਕਿ ਬੰਦਾ ਬਹਾਦਰ ਕੋਲ ਨਾ ਕੋਈ ਤੋਪਖਾਨਾ ਸੀ ਅਤੇ ਨਾ ਹੀ ਹਾਥੀ ਸਨ, ਇੱਥੋਂ ਤੱਕ ਕਿ ਚੰਗੇ ਘੋੜੇ ਵੀ ਕਾਫੀ ਗਿਣਤੀ ਵਿੱਚ ਨਹੀਂ ਸਨ। ਸਿੰਘਾਂ ਕੋਲ ਕੇਵਲ ਲੰਬੇ ਨੇਜ਼ੇ, ਤੀਰ ਅਤੇ ਤਲਵਾਰਾਂ ਹੀ ਸਨ ਪਰ ਸਿਦਕ ਉਨ੍ਹਾਂ ਦੇ ਹੱਡੀਂ ਰਚਿਆ ਹੋਇਆ ਸੀ।

12 ਮਈ, 1710 ਨੂੰ ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੱੜੀ ਦੇ ਮੈਦਾਨ ਵਿੱਚ ਇੱਕ ਫੈਸਲਾਕੁੰਨ ਯੁੱਧ ਹੋਇਆ। ਜੰਗ ਦੇ ਪਹਿਲੇ ਪੜਾਅ ਵਿੱਚ ਸ਼ਾਹੀ ਫੌਜਾਂ ਦਾ ਪੱਲੜਾ ਭਾਰੀ ਰਿਹਾ। ਬਾਜ਼ੀ ਜਾਂਦੀ ਵੇਖ ਕੇ, ਨਿਰਲੱਗ ਬੈਠਾ ਬੰਦਾ ਬਹਾਦਰ ਝੱਟ ਆਪਣੀ ਸੈਨਾਂ ਦੀਆਂ ਮੂਹਰਲੀਆਂ ਕਤਾਰਾਂ ਵਿੱਚ ਆ ਗਿਆ। ਪ੍ਰਸਿੱਧ ਇਤਿਹਾਸਕ ਸੋਹਣ ਸਿੰਘ ਅਨੁਸਾਰ - "ਤਦ ਬੰਦਾ ਬਹਾਦਰ ਉੱਠਿਆ, ਜਿਵੇਂ ਭੁੱਖਾ ਸ਼ੇਰ ਆਪਣੀ ਗੁਫਾ ਵਿੱਚੋਂ ਨਿਕਲਿਆ ਹੋਵੇ ਅਤੇ ਬਿਜਲੀ ਵਾਂਗ ਵੈਰੀ ਦੀ ਸੈਨਾ 'ਤੇ ਟੁੱਟ ਪਿਆ।" ਖੂਨ-ਡੋਲਵੀਂ ਲੜਾਈ ਵਿੱਚ ਸੂਬੇਦਾਰ ਵਜ਼ੀਰ ਖਾਂ ਮਾਰਿਆ ਗਿਆ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ "ਮਾਰ ਵਜੀਦੇ ਖਾਂ ਨੂੰ, ਧਰਤੋਂ ਭਾਰੀ ਪੰਡ ਉਤਾਰੀ"- ਹਰਸਾ ਸਿੰਘ ਚਾਤਰ। ਗੱਲ ਕੀ, ਬੰਦਾ ਬਹਾਦਰ ਨੇ ਪੰਜਾਬ ਦੀ ਧਰਤੀ ਤੋਂ ਜ਼ੁਲਮ ਤੇ ਜਬਰ ਨੂੰ ਜੜ੍ਹੋਂ ਪੁੱਟਣ ਲਈ ਚੱਪੜਚਿੜੀ ਦੇ ਮੈਦਾਨ ਵਿੱਚ ਉਸੇ ਕਰੋਧ ਨਾਲ ਖੰਡਾ ਖਿੱਚਿਆ ਜਿਸ ਕਰੋਧ ਨਾਲ ਭਾਰਤੀ ਮਿਥਿਹਾਸ ਅਨੁਸਾਰ ਪਰਸਰਾਮ ਨੇ ਕਸ਼ੱਤਰੀ ਰਾਜਿਆਂ-ਮਹਾਰਾਜਿਆਂ ਵਿਰੁੱਧ ਖੜਗ ਖਿੱਚੀ ਸੀ।

14 ਮਈ, 1710 ਨੂੰ ਸਿੱਖ, ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿਚ ਦਾਖਲ ਹੋਏ। ਸ਼ਾਹੀ ਅਮੀਰਾਂ ਨੂੰ ਲੁੱਟਿਆ ਗਿਆ ਤੇ ਦੋਸ਼ੀਆਂ ਦਾ ਅਜਿਹਾ ਹਾਲ ਕੀਤਾ ਕਿ ਜ਼ੁਲਮ ਵਾਲੀਆਂ ਪੀੜ੍ਹੀਆਂ ਨੂੰ ਸਦਾ ਯਾਦ ਰਹੇਗਾ।

ਸਰਹਿੰਦ 'ਤੇ ਕਾਬਜ਼ ਹੋਣ ਉਪਰੰਤ ਬੰਦਾ ਬਹਾਦਰ ਨੇ ਆਪਣੇ ਇੱਕ ਪ੍ਰਮੁੱਖ ਜਰਨੈਲ ਭਾਈ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕੀਤਾ ਅਤੇ ਭਾਈ ਆਲੀ ਸਿੰਘ ਨੂੰ ਉਸ ਦਾ ਡਿਪਟੀ ਥਾਪਿਆ। ਬੰਦਾ ਬਹਾਦਰ ਨੇ ਸਢੌਰਾ ਤੇ ਨਾਹਨ ਵਿਚਕਾਰ ਮੁਖਲਿਸਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਇਸ ਨੂੰ 'ਲੋਹਗੜ੍ਹ' ਦਾ ਨਾਂ ਦਿੱਤਾ। ਇਸੇ ਦੌਰਾਨ ਉਸ ਨੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕਰਕੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ।

ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਸੱਤ ਸੌ ਸਾਲਾਂ ਤੋਂ ਪਏ ਗੁਲਾਮੀ ਦੇ ਜੂਲੇ ਨੂੰ ਪੰਜਾਬ ਦੇ ਗਲੋਂ ਲਾਹੁਣ ਦੀ ਸ਼ੁਰੂਆਤ ਕੀਤੀ। ਇਸ ਤੋਂ ਬਾਅਦ ਇਤਿਹਾਸ ਕੁਝ ਸਮੇਂ ਲਈ ਸਿੱਖਾਂ ਦੇ ਹੱਥਾਂ ਵਿੱਚ 'ਪਾਲਤੂ' ਬਣ ਗਿਆ। ਇਸ ਤਵਾਰੀਖੀ ਸੱਚਾਈ 'ਤੇ ਅੱਲ੍ਹਾ ਯਾਰ ਖਾਂ ਜੋਗੀ ਆਪਣੀ ਮੋਹਰ ਇਉਂ ਲਗਾਉਂਦਾ ਹੈ: "ਜੋਗੀ ਜੀ ਕਹੋ ਪੰਥ ਸੇ, ਅਬ ਫਤਹਿ ਪੁਕਾਰੇ।"

ਇਹ ਸਰਹਿੰਦ ਦੀ ਜਿੱਤ ਦਾ ਹੀ ਸਿੱਟਾ ਸੀ ਕਿ ਇੱਕ 'ਬਚੂੰਗੜੀ' ਕੌਮ ਨੇ ਅਚਾਨਕ ਕੱਦ ਕੱਢਿਆ ਅਤੇ ਭਾਰਤ ਦੇ ਨਕਸ਼ੇ 'ਤੇ ਪਹਿਲੀ ਵਾਰ ਇਕ ਰਾਜਸੀ ਤਾਕਤ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ। ਇਸ ਤੋਂ ਬਾਅਦ ਸਿੱਖ ਮਿਸਲਾਂ, ਸਿੱਖ ਰਿਆਸਤ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਵਿਸ਼ਾਲ ਸਲਤਨਤ ਹੋਂਦ ਵਿੱਚ ਆਈ। ਨਿਰੰਸਦੇਹ, ਬੰਦਾ ਬਹਾਦਰ ਦੀ ਕਮਾਨ ਹੇਠ ਸਿੱਖਾਂ ਦਾ ਸਰਹਿੰਦ 'ਤੇ ਕਬਜ਼ਾ, ਸਿੱਖ ਰਾਜ ਦੇ ਨੀਂਹ-ਪੱਥਰ ਦੀ ਹੈਸੀਅਤ ਰੱਖਦਾ ਹੈ।

ਲੜੀਵਾਰ

# ਮੀਰਾਂ ਮਨੌਤ

**ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ**

*ਪਿਛਲੇ ਅੰਕ ਤੋਂ ਅੱਗੇ*

**ਗੁੱਗਾ ਗਪੌੜਾ ਤੋਂ ਬਾਅਦ ਮੀਰਾ ਮਨੌਤ ਨਾਮੀ ਰਚਨਾਵੀ ਗਿਆਨੀ ਦਿੱਤ ਸਿੰਘ ਜੀ ਵਲੋਂ ਉਸ ਤਰਜ 'ਤੇ ਲਿਖੀ ਗਈ ਹੈ। ਇਸ ਵਿੱਚ ਮੀਰਾਂ ਨਾਮੀ ਪਰੇਤ ਦਾ ਇਸਤਰੀਆਂ ਵਿੱਚ ਆਉਣਾ ਇੱਕ ਢਕਵੇਜ ਹੈ। ਗਿਆਨੀ ਜੀ ਨੇ ਇਸ ਰਹੱਸ ਨੂੰ ਇਸ ਪੁਸਤਕ ਵਿੱਚ ਪੂਰੀ ਤਰ੍ਹਾਂ ਖੋਲ ਕੇ ਲਿਖਿਆ ਹੈ।**

ਚੌਪਈ

ਜਿਤਨੀ ਤੈਂ ਹੈ ਕਰੀ ਕਹਾਣੀ। ਇਹ ਸਭ ਰਿੜਕਾ ਐਵੇ ਪਾਣੀ॥
ਪਰ ਹੁਣ ਮੈਨੂੰ ਸਚ ਸੁਨਾਓ। ਰਖੀਂ ਮੂਲ ਨ ਕੁੱਝ ਲੁਕਾਓ॥
ਕਦਥੋਂ ਹੋਈ ਇਹ ਬੀਮਾਰੀ। ਅਰ ਕਦ ਬਯਾਹੀ ਸੀ ਘਰ ਵਾਰੀ॥
ਸੱਸ ਨਣਦ ਹਨ ਘਰ ਵਿੱਚ ਉਸਦੇ। ਕਦੇ ਕਦੇ ਰਨ ਘਰਦੇ ਰੁਸਦੇ॥
ਫਿਰ ਇਹੁ ਗੈਹਣਾਂ ਭੀ ਕੁਝ ਚਾਹੇ। ਜਦੋਂ ਹੋਨ ਦੇ ਹੈਨ ਉਮਾਹੇ॥
ਇਨ ਬਾਤਾਂ ਦਾ ਉਤਰ ਦੇਹੁ। ਫਿਰ ਮੈ ਦਸੂੰ ਸਭ ਸਨੇਹੁ॥
ਅਰ ਤੇਰਾ ਕੀ ਨਾਮ ਬਤਾਉ। ਘਰ ਤੇ ਰਾਜੀ ਹੈਂ ਸਮਝਾਉ॥੧੪॥

ਮਜੂਲਾ ਸਿੰਘ

ਦੋਹਰਾ-ਗੱਲਾਂ ਵਿਚ ਦੇਰ ਹੋ ਜਾਸੀ ਸਿੰਘਾ ਦੇਖ॥
ਐਸਾ ਨਾਂ ਹੈ ਮੁਝਦੇ ਮਗਰੋਂ ਫੁਟਨ ਲੇਖ॥੧੫॥

ਚੌਪਈ

ਹੁਣ ਤਾਂ ਗੱਲਾਂ ਦਾ ਨਾ ਵੇਲਾ। ਮੈਂ ਤਾਂ ਘਰ ਵਿੱਚ ਮਰਦ ਅਕੇਲਾ।
ਪਿਛੋਂ ਖਬਰ ਨਹੀਂ ਕਯਾ ਹੋਯਾ। ਜਯੂੰਦਾ ਹੈ ਟੱਬਰ ਮੋਯਾ।
ਪਰ ਮੈਂ ਛੇਤੀ ਦਿਆ ਸੁਨਾਇ। ਜੋ ਕੁਛ ਪੈ ਗਈ ਸਾਡੇ ਭਾਇ।
ਇਹ ਤਾਂ ਅਜੇ ਹੈ ਕੁਝ ਹੋਇਆ। ਅਗੇ ਕਦੇ ਨ ਜੀਉੜਾ ਖੋਯਾ।
ਚਾਰ ਮਹੀਨੇ ਮੈਨੂੰ ਹੋਏ। ਮੁਕਲਾਵਾ ਲਿਆਇਆ ਸੁੱਖ ਜੋਏ।
ਮਾਈ ਮੇਰੀ ਹੈ ਕਲਿਹਾਰੀ। ਮੇਹਣੇ ਦਿੰਦੀ ਨਿਤ ਨਕਾਰੀ।
ਅਰ ਇਕ ਮੇਰੀ ਛੋਟੀ ਭੈਣ। ਕਰਦੀ ਬੁਰੇ ਹੈ ਬੈਹਕੇ ਬੈਣ।
ਜਿਸ ਤੇ ਰਾਤ ਜਦੋਂ ਮੈਂ ਆਯਾ। ਘਰ ਦੇ ਵਿੱਚ ਬਖੇੜਾ ਪਾਯਾ।
ਇਕ ਵਲ ਅੱਮਾਂ ਅਰ ਸੀ ਭੈਣ। ਇਕ ਵਲ ਕੱਲੀ ਇਹ ਸੁਦੈਣ।
ਖੁਝਨ ਆਪਸ ਅੰਦਰ ਤਿੰਨੇ। ਮਿੱਠੇ ਚਾਵਲ ਲੈ ਤਦ ਰਿੰਨੇ।
ਮੈਂ ਆਕੇ ਇਸ ਨੂੰ ਧਮਕਾਯਾ। ਇਕ ਅਧਾ ਗੁਰਬੁਤ ਟਕਾਯਾ।
ਜਿਸ ਵਿੱਚ ਗੁੱਸੇ ਅੰਦਰ ਆਈ। ਪਰ ਦਿਨ ਚੜ੍ਹਦੇ ਫੇਰ ਮਨਾਈ।
ਕਦੇ ਕਦੇ ਕਹਿੰਦੇ ਹੈ ਹੱਸ। ਦੇਹ ਘੜਾਇ ਅਸਾਨੂੰ ਹੰਸ।
ਹੋਰ ਕਹੇ ਇਕ ਨੱਥ ਬਣਾਦੇ। ਅੱਠ ਮੋਤੀਆਂ ਨਾਲ ਗਣਾਂਦੇ।
ਜੈਸਾ ਹੁੰਦਾ ਨਾਰ ਸੁਭਾਓ। ਓਸਾ ਕਰ ਲੈਂਦਾਂ ਹੈ ਚਾਓ।
ਘਰ ਤੇ ਅਜੇ ਤੀਕ ਹਾਂ ਚੰਗੇ। ਕਿਸੇ ਪੜੋਸੀ ਤੇ ਨਹਿ ਮੰਦੇ।
ਸਭ ਕੁਛ ਹੈ ਘਰ ਦੇ ਵਿਚ ਅਸਾਡੇ। ਸੱਚੀ ਆਖੀ ਪਾਸ ਤੁਹਾਡੇ।
ਪਰ ਇਹ ਆਹ ਕਲੇਸ ਅਸਾਨੂੰ। ਪਿਆ ਅੱਜ ਕੀ ਕਹਾਂ ਤੁਸਾਨੂੰ।
ਜਿਸ ਨੇ ਬਹੁਤਾ ਜਿਉ ਦੁਖਾਯਾ। ਘਰ ਦਾ ਕੁੱਝ ਨਾ ਮੈਨੂੰ ਭਾਯਾ।
ਇਹ ਹੈ ਸਾਡੀ ਬਾਤ ਪਯਾਰੇ। ਕੀ ਲੁਕਾਓਂ ਹੈ ਅਗੇ ਧਾਰੇ।
ਲੈ ਹੁਣ ਮੈਂ ਛੇਤੀ ਹੀ ਜਾਵਾਂ। ਸੱਦ ਮਰਾਸਨ ਨੂੰਹਾਂ ਲਯਾਵਾਂ॥੧੬॥

ਸੈਲਾਨੀ ਸਿੰਘ

ਦੋਹਰਾ-ਠਹਰ ਜਰਾ ਕਿਉਂ ਨੱਸਦਾ ਲੱਭ ਲਈ ਸਭ ਖੇਲ॥
ਇਹ ਤਾਂ ਮੀਰਾਂ ਭੁੜਕਦਾ ਨਾਂ ਮਿਲਨੇ ਦੇ ਮੇਲ॥੧੭॥

ਚੌਪਈ

ਇਹ ਤਾਂ ਦਿਸਦੀ ਨਹੀਂ ਬੀਮਾਰੀ। ਹੈ ਸੱਸੂਦੇ ਤਾਂ ਨਿਆ ਮਾਰੀ॥
ਯਾ ਹੈ ਜੁਦਾ ਹੋਨ ਨੂੰ ਮੰਗੇ। ਜਿਸ ਤੇ ਫੰਧ ਚਲਾਵੇ ਚੰਗੇ॥
ਮੀਰਾਂ ਛੀਰਾਂ ਕੁਛ ਨਾ ਭਾਈ। ਇਹ ਨਾਰਾਂ ਦੀ ਹੈ ਚਤਰਾਈ॥
ਕਈ ਤਰਾਂ ਦੇ ਫੰਧ ਚਲਾਉਨ। ਫਿਰ ਅਪਨਾ ਮਤਲਬ ਕਢਵਾਉਨ।
ਏਹ ਤੇਰੀ ਘਰ ਵਾਲੀ ਜੋਰੂ। ਹੈ ਕਲੀ ਹੀ ਮੰਨ ਬਟੋਰੂ।
ਟਬਰ ਵਿਚ ਨਾ ਮਿਲਦੇ ਦੇਖੇ। ਮਰਦੀ ਪਈ ਭੁੱਖ ਦੇ ਦੋਖੇ।
ਕਲੀ ਹੋਕੇ ਖੂਬ ਉਡਾਊ। ਚੂਰੀ ਕੁੱਟ ਮਲੀਦਾ ਖਾਊ।
ਅਰ ਮੁਖਤਯਾਰ ਆਪ ਬਣ ਘਰ ਦੀ। ਬੈਠੇਗੀ ਦੌਲਤ ਲੈ ਤਰਦੀ।
ਇਸ ਦੀ ਦਾਰੂ ਇਹੋ ਪਯਾਰੇ। ਲੈ ਉਸ ਨੂੰ ਹੋ ਜਾਹ ਕਨਾਰੇ।
ਫਿਰ ਮੀਰਾਂ ਆਪੇ ਉਠ ਜਾਊ। ਜਦ ਇਸ ਮੌਜ ਕਰੇਂਦੀ ਪਾਊ।
ਫਿਰ ਤੈਂ ਕੀ ਲੈਣਾ ਹੈ ਜਾਕੇ। ਡੂੰਮਣੀਆਂ ਨੂੰ ਘਰ ਸਦਵਾਕੇ।
ਇਹ ਮੇਰਾ ਮੰਤ੍ਰ ਬੁਝ। ਆਪੇ ਆਇ ਜਾਇਗੀ ਸੁੱਝ॥੧੮॥

ਮਜੂਲਾ ਸਿੰਘ

ਦੋਹਰਾ-ਇਹ ਤਾਂ ਤੇਰੀ ਬਾਤ ਹੈ ਦਿਸਦੀ ਹਾਸੀ ਜੋਗ।
ਮੇਰੀ ਵਹੁਟੀ ਤਾਂ ਨਹੀਂ ਨਿੰਦਨ ਜੋਗੀ ਲੋਗ॥੧੯॥

ਚੌਪਈ

ਉਹ ਤਾਂ ਸਿਆਣੀ ਅਰ ਪ੍ਰਧਾਨ। ਘਰਦੇ ਕੰਮਾਂ ਹੇਤ ਰਕਾਨ।
ਐਸੇ ਛਲ ਬਲ ਮੂਲ ਨ ਜਾਨੇ। ਰੁੱਝੀ ਰਹੈ ਕੰਮ ਨਿਤ ਠਾਨੈ।

ਫਿਰ ਮੈਂ ਕਿਕੁਰ ਮੰਨਾਂ ਏਹੁ। ਦਿਲ ਵਿਚ ਉਸ ਦੇ ਸੱਸੂ ਬੇਹ।
ਭਾਈ ਪੀਰ ਨਾ ਹੁੰਦੇ ਝੂਠੇ। ਜਿਸ ਪਰ ਖਫਾ ਫੜਾਉਨ ਠੂਠੇ।
ਅਸੀਂ ਅਜੇਹੇ ਕੰਮ ਹਜਾਰਾਂ। ਦੇਖੇ ਜਿਨਪਰ ਪੀਰਾਂ ਮਾਰਾਂ।
ਅਕਸਰ ਜਿਥੇ ਪੈਰ ਟਕਾਉਨ। ਆਪਨੀ ਪੂਜਾ ਲੈਕਰ ਜਾਉਨ।
ਤਾਂਤੇ ਤੂੰ ਕਯਾ ਜਾਣੈਂ ਭਾਈ। ਅਸੀਂ ਜਗੂ ਦੀ ਲੀਕ ਰਖਾਈ॥੨੦॥

**ਸੈਲਾਨੀ ਸਿੰਘ**

ਦੋਹਰਾ-ਇਹ ਤਾਂ ਚੰਗਾ ਦਸਿਆ ਨਾਰੀਂ ਦਾ ਤੈਂ ਖਿਆਲ।
ਜਿਸ ਪਰ ਨਜ਼ਰੀਂ ਆਂਵਦਾ ਕਰਸੀ ਤੋਹਿ ਕੰਗਾਲ॥੨੧॥
ਨੀਤੀ ਦੇ ਇਸ ਬਚਨ ਨੂੰ ਜੋ ਨਹਿ ਮੰਨੇ ਚਾਇ।
ਸੋ ਪੈਂਦਾ ਹੈ ਮੌਤ ਮੁਖ ਅਪਨੀ ਗਿੱਲ ਸੁਕਾਇ॥੨੨॥
ਕਰੇ ਬਖੀਲੀ ਬਲੀ ਸੋ ਪਾਪ ਕਰਮ ਮਹਿ ਪਯਾਰ।
ਤ੍ਰਿਆ ਪ੍ਰਤੀਤ ਸਾਜਨ ਕਲੈ ਮੀਚ ਦੁਵਾਰੇ ਚਾਰ॥੨੩॥

**ਚੌਪਈ**

ਸੋ ਤੈਂ ਗੁਰ ਸਮਝੀ ਹੈ ਨਾਰ। ਜਿਸ ਪਰ ਕਰ ਬੈਠੋ ਅਤਬਾਰ।
ਮੇਰੀ ਬਾਤ ਨ ਧਰਦੀ ਕੰਨੀ। ਕਹੀ ਭਲੇ ਦੀ ਇੱਕ ਨਾ ਮੰਨੀ।
ਜਿਸ ਪਰ ਤੂੰ ਦੁਖ ਭਰਦਾ ਐਸੇ। ਮੂਰਖ ਤਾਂਈ ਚਾਹੀਦੇ ਜੈਸੇ।
ਸੁਣ ਭਾਈ ਜੋ ਜਗ ਦੀ ਲੀਕ। ਬੇਸ਼ਕ ਚੱਲਨ ਹੁੰਦਾ ਠੀਕ।
ਪਰ ਉਹ ਲੀਕ ਭਲੇ ਜੋ ਆਖਨ। ਧ੍ਰਮ ਕ੍ਰਮ ਵਿਜ ਚੰਗੀ ਭਾਖਨ।
ਸੋ ਪੂਰੀ ਕਰਨੀ ਹੈ ਚੰਗੀ। ਪਰ ਨਾਂ ਇਹ ਬਿਪਤਾ ਮੁਖ ਮੰਗੀ।
ਕੌਣ ਪੀਰ ਅਰ ਕਿੱਥੇ ਰਹੰਦਾ। ਕਿਸ ਦਾ ਪੁਤ ਕਥਾਓਂ ਬਹੰਦਾ।
ਉਘ ਨ ਸੁਘ ਜਿਸ ਦੀ ਕੋਇ। ਤੇਰਾ ਸਭ ਸੁਖ ਦਿੰਦਾ ਖੋਇ।
ਉਸ ਦੇ ਮਗਰ ਲੱਗਕੇ ਦੱਸ। ਕਯੋਂ ਤੈਂ ਪਾਈ ਸਿਰੰ ਪਰ ਭੱਸ।
ਮੈਂ ਏਹੋ ਜੇਹੇ ਜੋ ਚਾਲੇ। ਕਈ ਤਰ੍ਹਾਂ ਦੇ ਦੇਖੇ ਭਾਲੇ।
ਸੁਣ ਤੂੰ ਮੈਂ ਇਕ ਗੱਲ ਸੁਨਾਵਾਂ।ਅਖੀਂ ਦੇਖੀ ਝੂਠ ਨ ਗਾਂਵਾਂ।
ਮੈਣ ਦੁਆਬ ਵਿੱਚ ਸੀ ਇਕ ਜਾਗਾ। ਸੀ-ਮੇਰਾ ਮਨ ਬਹੁਤਾ ਲਾਗਾ।
ਬਾਲ ਅਵਸਥਾ ਅੰਦ੍ਰ ਭਾਈ। ਮੈਂ ਡਿਠੀ ਇਹ ਬਾਤ ਅਜਾਈ।
ਇਕ ਆਦਮੀ ਤੇਰਾ ਜੇਹਾ। ਨੱਠਯਾ ਆਇਆ ਚੁਪ ਨ ਰੇਹਾ।
ਲੱਗਾ ਰੋਕੇ ਫੂਕਾ ਮਾਰਨ। ਮੇਰੇ ਅਗੇ ਹਾਲ ਪੁਕਾਰਨ।
ਜੀ ਛੇਤੀ ਚਲੋ ਘਰ ਮੇਰੇ। ਜੇ ਕੁਛ ਯਾਦ ਮੰਤ੍ਰ ਹੈ ਤੇਰੇ।
ਮੇਰੀ ਤ੍ਰੀਮਤ ਭਈ ਬੀਮਾਰ। ਬੈਠੀ ਕਰਦੀ ਹਾਲ ਪੁਕਾਰ।
ਉਸ ਦੀ ਨਬਜ ਚੱਲਕੇ ਦੇਖ। ਜੇ ਕੁਛ ਜਾਗਨ ਮੇਰੇ ਲੇਖ।
ਜਦ ਮੈਂ ਦੇਖਿਆ ਦੁਖੀਆ ਜੀਉ। ਡੁਲਿਆ ਰੇਤੇ ਦੇ ਵਿਚ ਘੀਉ।
ਤਦ ਕਰ ਤਰਸ ਤੁਰਿਆ ਮੈਂ ਸ਼ੰਗ। ਪਰ ਸ਼ਾਂ ਡਾਢਾ ਹਠੀ ਨਹੰਗ।
ਜਦ ਘਰ ਅੰਦਰ ਬੈਠੇ ਜਾਇ। ਅੱਗੋਂ ਦੇਖਯਾ ਅਪਨੇ ਆਇ।
ਇਕ ਜੁਆਨ ਉਮਰ ਦੀ ਨਾਰੀ। ਬੈਠੀ ਖੇਡੇ ਲਟਾਂ ਖਲਾਰੀ।
ਜੋ ਮਨ ਆਇਆ ਸੋਈ ਬੋਲੈ। ਸੌ ਸੌ ਮਣ ਦਾ ਪੱਥਰ ਤੋਲੇ।
ਆਖੇ ਜੜ੍ਹਾਂ ਪੁਟ ਕੇ ਜਾਊਂ। ਤੇਰਾ ਸਾਰਾ ਟਬਰ ਖਾਊਂ।
ਛਡੂੰ ਨਹੀਂ ਇਕ ਭੀ ਬੰਦਾ। ਕਰਸਾਂ ਹਾਲ ਤੁਸਾਡਾ ਮੰਦਾ।
ਦੋਹਰਾ-ਜਦ ਮੈਂ ਦੇਖਿਆ ਓਸ ਨੂੰ ਬੇਹੁਦਰੀ ਬੇਬਾਕ।
ਤਦ ਹੀ ਸਮਝਿਆ ਏਹੁਤਾਂ ਹੈ ਕੁਝ ਬਹੁਤ ਚਲਾਕ॥੨੫॥

**ਚੌਪਈ**

ਤਦ ਮੈਂ ਪੀੜੀ ਪਰ ਜਾ ਬੈਠਾ। ਉਸ ਦੇ ਅਗੇ ਹੋਕਰ ਐਠਾ।
ਅਰ ਮੈਂ ਪਕੜ ਓਸਦੀ ਬਾਂਹਿ। ਨਬਜ ਦੇਖਨੇ ਲਗਯਾ ਜਾਹਿ।
ਮਤ ਕੋ ਇਸ ਨੂੰ ਹੋਇ ਬਿਮਾਰੀ। ਗਰਮੀ ਖੁਸ਼ਕੀ ਕਰੀ ਖੁਆਰੀ।
ਜਿਸ ਤੇ ਭੜਕ ਗਈ ਹੈ ਵਾਇ। ਜਿਸ ਤੇ ਬੋਲੇ ਵਾਹੇ ਦਾਇ।
ਜਦ ਮੈਂ ਹਥ ਬਾਂਹਿ ਨੂੰ ਲਾਯਾ। ਤਦ ਤਿਨ ਗੁਸੇ ਨਾਲ ਸੁਨਾਯਾ।
ਹੈ ਤੂੰ ਕੌਣ ਸਤਾਵੇਂ ਮੈਨੂੰ। ਫਤਕੇ ਤੁਰਤ ਮੁਕਾਊਂ ਤੈਨੂੰ।
ਦੂਰ ਜਾਹ ਮੈਥੋਂ ਇਸ ਵੇਲੇ। ਮੈਨੂੰ ਆਇ ਖਡਾਉਨ ਚੇਲੇ।
ਤੇਰਾ ਏਥੇ ਹੈ ਕਿਆ ਕੰਮ। ਲੁੱਟਨ ਆਇਆ ਸਾਡੇ ਦੰਮੁ।
ਦੋਹਰਾ-ਤਦ ਮੈਂ ਮਨ ਵਿਚ ਸਮਝਇਆ ਹੁਣ ਮੈਂ ਓਸਾ ਹੋਇ।
ਕਰਾਂ ਇਲਾਜ ਪਛਾਣਕੇ ਦੁਖ ਦਿਆਂ ਸਭ ਖੋਇ॥੨੬॥

**ਚੌਪਈ**

ਤਦ ਮੈਂ ਗੁੱਤੋਂ ਪਕੜੀ ਝੱਟ। ਮੂੰਹ ਪਰ ਜੜੀ ਚਪੇੜ ਤੜਕ।
ਅਰ ਪੁਛਿਆ ਤੂੰ ਹੈਂ ਕਹੁ ਕੌਣ। ਕਿਥੇ ਅਹੇ ਤੁਸਾਡਾ ਭੌਣ।
ਤਿਸ ਪਰ ਚੀਖ ਮਾਰ ਕਰ ਬੋਲੀ। ਮੈਂ ਹਾਂ ਮੀਰਾਂ ਇਹ ਹੈ ਡੋਲੀ।
ਹੁਣ ਮੈਂ ਇਸ ਨੂੰ ਲੈਣੇਂ ਆਯਾ। ਮੇਰੀ ਇਸ ਪਰ ਪੈ ਗਈ ਸਾਯਾ।
ਡੇਰਾ ਮੇਰਾ ਵਿਚ ਸਰੰਦ। ਇਕ ਮਕਬਰੇ ਦੇ ਵਿਚ ਬੰਦ।
ਉਥੋਂ ਚਲਕੇ ਆਇਆ ਝੱਟ। ਇਸ ਡੋਲੀ ਨੂੰ ਜਾਸਾਂ ਪੱਟ।
ਜਿਸ ਪਰ ਮੈ ਫਿਰ ਕਹੀ ਸਨਾਇ। ਇਸ ਪਰ ਕਿਉ ਤੈਂ ਧਰੀ ਬਲਾਇ।
ਕਿਆ ਨੁਕਸਾਨ ਏਸ ਨੇ ਕੀਤਾ। ਜਿਸ ਦਾ ਬਦਲਾ ਤੈਂ ਹੈ ਲੀਤਾ।
ਜਿਸ ਨੂੰ ਸੁਨਕੇ ਬੋਲਾਂ ਏਹ। ਮੈਂ ਸਾਂ ਬੈਠਾ ਉਪੰਰ ਥੇਹ।
ਪੜ੍ਹਦਾ ਸੀ ਜਦ ਖੜਾ ਨਿਵਾਜ। ਤਦ ਇਸਦਾ ਭਰਤਾ ਕਿਤ ਕਾਜ।
ਗਿਆ ਸਰੰਦ ਹੋਇ ਮਨ ਰਾਜੀ। ਮੇਰੇ ਉਪਰ ਮੂਤਿਆ ਪਾਜੀ।
ਜਿਸ ਪਰ ਮੈਨੂੰ ਗੁੱਸਾ ਆਇਆ। ਇਸ ਡੋਲੀ ਨੂੰ ਪਕੜਲਾਯਾ।
ਇਹ ਹੈ ਮੇਰਾ ਬਦਲਾ ਸੱਚ। ਥੋੜਾ ਨਹੀਂ ਏਸ ਵਿਚ ਕੱਚ।
ਜਿਸ ਨੂੰ ਸੁਨਕੇ ਮੈਂ ਇਹ ਆਖੀ। ਸਚ ਅਹੇ ਮੀਰਾਂ ਜੋ ਭਾਖੀ।
ਪਰ ਤੂੰ ਦਸ ਛੱਡ ਹੈ ਕੈਸੇ। ਹੁਣ ਦੇ ਬਖਸ ਬਤਾਉ ਜੈਸੇ।
ਅਰ ਇਸਦੇ ਮਾਲਕ ਦਾ ਹੈ ਦੋਸ। ਤੈਂ ਇਸ ਪਰ ਕਯੋਂ ਕੀਤਾ ਰੋਸ।
ਸੁਨ ਦੇ ਸਾਰ ਮਾਰ ਸਿਰ ਚੰਗਾ। ਬੋਲੀ ਮੈਨਾਂ ਛਡੂੰ ਦੰਗਾ।
ਜਿਤਨਾਂ ਚਿਰ ਇਹ ਔਰਤ ਨਾਲ। ਮੇਰੇ ਪੈਰਾ ਤੇ ਧਰ ਵਾਲ।
ਦਬੇ ਚੂਰਮਾਂ ਬਾਲੇ ਦੀਵਾ। ਅਰ ਮਨ ਦੇ ਵਿਚ ਹੋਕੇ ਖੀਵਾ।
ਕਹੇ ਬਖਸ ਪੀਰਾ ਤਕਸੀਰ। ਥੂੰ ਕਰਦੇ ਰਾਜੀ ਏਹੁ ਸਰੀਰ।
ਅਗੇ ਨੂੰ ਮੈਂ ਫੇਰ ਨ ਕਰਸਾਂ। ਹਰ ਇਕ ਜੁਮੇ ਚੌਕੀਆਂ ਭਰਸਾਂ।
ਦੇਵੇ ਧੂਪ ਅਰ ਹੋਵੇ ਦੀਨ। ਮੇਰਾ ਬਣਕੇ ਰਹੇ ਕਮੀਨ।
ਜੇ ਇਹ ਡੋਲੀ ਦਸੇ ਬਾਤ। ਸੋਈ ਕਰੇ ਨ ਮੋੜੇ ਭਰਾਤ।
ਇਸਦੀ ਆਗਿਆ ਮੰਨੇ ਸਾਰੀ। ਤਾਂ ਮੈਂ ਛਡਾਂ ਏਸ ਵਿਚਾਰੀ॥੨੭॥
ਦੋਹਰਾ-ਤਾਰ ਬਜਨੇ ਤੇ ਲਿਆ ਸਮਝ ਤਦੋਂ ਮੈਂ ਰਾਗ।
ਇਹ ਤਾਂ ਅਪਨਾਂ ਚਾਹੁੰਦੀ ਲਾਗੀ ਵਾਂਗਰ ਲਾਗ॥੨੮॥

ਚਲਦਾ

# ਚਾਰ ਮੂਏ ਤੋਂ ਕਿਆ ਭਇਆ

ਸ. ਸੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)
9855559193

## ਕਾਂਡ ਦੂਜਾ
## ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਸ਼ਹੀਦੀ

**ਜਵਾਬ-ਸ਼ੇਰ ਮੁਹੰਮਦ ਖਾਂ**

ਵਾਹ! ਵਾਹ! ਓਏ ਸੂਬਿਆ ਧਰਮ ਤੇਰਾ,
ਮੈਨੂੰ ਸਿਤਮ ਦਾ ਸਬਕ ਪੜ੍ਹਾਉਂਦਾ ਏਂ।
ਮੋਮਨ ਹੋਇਕੇ ਮੋਮਨੋਂ ਮੁਝ ਤਾਈਂ,
ਕਾਫ਼ਿਰ ਬਣਨ ਦੀ ਰੀਤ ਸਿਖਾਉਂਦਾ ਏਂ।
ਐਸਾ ਘੋਰ ਅਪਰਾਧ ਕਰਵਾ ਮੈਥੋਂ,
ਦੋਜ਼ਖ਼ ਦਾ ਰਾਹ ਵਿਖਾਉਂਦਾ ਏਂ।
ਦੋਵੇਂ ਲਾਲ ਇਹ ਅੱਲਾ ਦਾ ਨੂਰ ਕੋਈ,
ਮੈਨੂੰ ਵਿੱਚ ਭੁਲੇਖਿਆਂ ਪਾਉਂਦਾ ਏਂ।
ਬਦਲਾ ਲਵਾਂਗਾ ਜਾਇ ਗੋਬਿੰਦ ਪਾਸੋਂ,
ਜੇਕਰ ਖ਼ੁਦਾ ਦੇ ਤਾਈਂ ਮਨਜ਼ੂਰ ਹੋਇਆ।
ਕਿਹੜੇ ਜ਼ੁਲਮ ਦੀ ਇਨ੍ਹਾਂ ਨੂੰ ਦਿਆਂ ਸਜ਼ਾ,
ਨਹੀਂ ਇਨ੍ਹਾਂ ਤੋਂ ਕੋਈ ਕਸੂਰ ਹੋਇਆ।

**ਨਵਾਬ ਸ਼ੇਰ ਮੁਹੰਮਦ ਖਾਂ ਦਾ ਨਰਾਜ਼ ਹੋ ਕੇ ਜਾਣਾ**

ਦੇ ਕੇ ਲਾਅਨਤਾਂ ਅਤੇ ਫਿਟਕਾਰ ਪਾ ਕੇ,
ਟੁਰਿਆ ਛੱਡ ਕੇ ਭਰੇ ਦਰਬਾਰ ਤਾਈਂ।
ਹੱਕੇ ਬੱਕੇ ਦਰਬਾਰੀ ਸਭ ਰਹਿ ਗਏ ਸੀ,
ਅਸ਼! ਅਸ਼! ਕਰ ਉੱਠੇ ਜੀਦਾਰ ਤਾਈਂ।
ਸੂਬਾ, ਕਾਜ਼ੀ ਤੇ ਸੁੱਚਾ ਬੌਖਲਾ ਗਏ ਸੀ,
ਸ਼ੇਰ ਖਾਨ ਦੀ ਖਾ ਕੇ ਫਿਟਕਾਰ ਤਾਈਂ।
ਉੱਤੇ ਹਾਰ ਦੇ ਕਹਾਰ ਸੀ ਹੋਈ ਜਾਂਦੀ,
ਫਿਰ ਵੀ ਨਹੀਂ ਕਬੂਲ ਦੇ ਹਾਰ ਤਾਈਂ।
ਗਿਆਰਾਂ ਪੋਹ ਦਾ ਦਿਵਸ ਬਤੀਤ ਹੋਇਆ,
ਸੂਰਜ ਦੇਵਤਾ ਮੁੱਖ ਛੁਪਾਇ ਗਿਆ।
ਪਾਸ ਦਾਦੀ ਦੇ ਭੇਜ ਕੇ ਪੋਤਿਆਂ ਨੂੰ,
ਸੂਬਾ ਆਪਣੇ ਮਹੱਲ ਸਿਧਾਇ ਗਿਆ।

**ਸਾਹਿਬਜ਼ਾਦਿਆਂ ਦਾ ਦਾਦੀ ਨੂੰ ਮਿਲ ਕੇ ਅੱਜ ਦਾ ਹਾਲ ਦੱਸਣਾ**

ਕੁੱਛੜ ਬੈਠ ਕੇ ਦਾਦੀ ਦੇ ਲਾਲ ਦੋਵੇਂ।
ਸਾਰਾ ਬੀਤਿਆ ਹਾਲ ਸੁਣਾਈ ਜਾਂਦੇ।
ਆਉਂਦੀ ਸ਼ਿਕਨ ਜੇ ਦਾਦੀ ਦੇ ਮੁੱਖ ਉੱਤੇ,
ਖ਼ੁਦ ਹੱਸਦੇ ਅਤੇ ਹਸਾਈ ਜਾਂਦੇ।
ਹਾਲ ਦੱਸ ਮੁਹੰਮਦ ਸ਼ੇਰ ਖ਼ਾਂ ਦਾ,
ਦੋਵੇਂ ਓਸ ਤੋਂ ਸਦਕੜੇ ਜਾਈ ਜਾਂਦੇ।
ਨਹੀਂ ਜ਼ਰਾ ਮਲਾਲ ਸੀ ਚਿਹਰਿਆਂ 'ਤੇ,
ਅਜਬ ਜਿਹਾ ਕੋ ਜੋਸ਼ ਚੜ੍ਹਾਈ ਜਾਂਦੇ।
ਦਾਦੀ ਦੇਵੇ ਅਸੀਸਾਂ ਬਹੁ ਸ਼ੇਰ ਖ਼ਾਂ ਨੂੰ,
ਰਹੇਂ ਚਮਕਦਾ ਚਰਖ਼ ਮਹਿਤਾਬ ਵਾਂਗੂ।
ਵਾੜੀ ਰਹੇ ਹਮੇਸ਼ਾ ਹੀ ਖਿੜੀ ਤੇਰੀ,
ਖੁਸ਼ਬੂ ਆਂਵਦੀ ਰਹੇ ਗੁਲਾਬ ਵਾਂਗੂ।

**12 ਪੋਹ ਦੀ ਸਵੇਰ ਸੂਬੇ ਦੀ ਕਚਹਿਰੀ ਲੱਗਣੀ**

ਸਮਤਿ-ਸ਼ਰਕ ਸੀ ਫ਼ਲਕ ਵਿਚ ਨੂਰ ਹੋਇਆ,
ਅੰਜੁਮ ਆਖ਼ਰੀ, ਮੁੱਖ ਛੁਪਾਇ ਗਿਆ।
ਚਸ਼ਮੇ ਫਲਕ ਬਣ ਆਇ ਖ਼ੁਰਸ਼ੀਦ ਚੜ੍ਹਿਆ,
ਸਾਰੀ ਰਾਤ ਦੀ ਕਲਖ਼ ਨੂੰ ਖਾਇ ਗਿਆ।
ਭੀੜ ਵਿੱਚ ਕਚਹਿਰੀ ਦੇ ਜੁੜਨ ਲੱਗੀ,
ਕਾਜ਼ੀ ਨਾਲ ਵਜੀਦ ਖਾਂ ਆਇ ਗਿਆ।

ਸੁੱਚਾ ਨੰਦ ਵੀ ਵਕਤ ਤੋਂ ਚੁਕਿਆ ਨਾ,
ਸਿਤਮ ਕਰਨ ਦੇ ਲਈ ਸਿਧਾਇ ਗਿਆ।
ਘੱਲੇ ਏਲਚੀ ਲੈਣ ਸ਼ਹਿਜ਼ਾਦਿਆਂ ਨੂੰ,
ਜਾਇ ਦਾਦੀ ਨੂੰ ਹੁਕਮ ਸੁਣਾਂਵਦੇ ਸੀ।
ਕੀਤਾ ਉਜ਼ਰ ਨਾ ਦਾਦੀ ਨੇ ਟੋਰ ਦਿੱਤੇ,
ਗੱਜ ਗੱਜ ਕੇ ਫ਼ਤਹਿ ਬੁਲਾਂਵਦੇ ਸੀ।

**ਸ਼ਾਹੀ ਜਲਾਦਾਂ ਬਸ਼ਾਲ ਬੇਗ ਤੇ ਸੁਸ਼ਾਲ ਬੇਗ ਦਾ ਕਚਹਿਰੀ ਵਿੱਚ ਆਉਣਾ**

ਕੰਮ ਕਾਮ ਕਚਹਿਰੀ ਦਾ ਸ਼ੁਰੂ ਹੋਇਆ,
ਲੋਕੀ ਹੁੰਮ ਹੁਮਾ ਕੇ ਆਈ ਜਾਂਦੇ।
ਕਰਨ ਵਾਸਤੇ ਦਰਸ ਸ਼ਹਿਜ਼ਾਦਿਆਂ ਦੇ,
ਦਿਲੋਂ ਕਾਰ ਵਿਹਾਰ ਭੁਲਾਈ ਜਾਂਦੇ।
ਖੜੇ ਵਾਂਗ ਅਪਰਾਧੀਆਂ ਇਕ ਪਾਸੇ,
ਕਈ ਵੇਖ ਕੇ ਅਸ਼ਕ ਵਹਾਈ ਜਾਂਦੇ।
ਲਹਿੰਦੀ ਭੁੱਖ ਨਾ ਵੇਖ ਹਿਲਾਲੀਆਂ ਨੂੰ,
ਵਾਰੇ ਵਾਰੇ ਦੀਦਾਰੀ ਸੀ ਜਾਈ ਜਾਂਦੇ।
ਆਈ ਦਿੱਲੀ ਤੋਂ ਚੱਲ ਜਲਾਦ ਸ਼ਾਹੀ,
ਹੈਸਣ ਬੇਗ ਬਸ਼ਾਲ, ਸੁਸ਼ਾਲ ਦੋਵੇਂ।
ਫਸੇ ਵਿੱਚ ਸੰਗੀਨ ਮੁਕੱਦਮੇ ਦੇ,
ਡੁੱਬੇ ਹੋਏ ਸੀ ਡੂੰਘੇ ਮਲਾਲ ਦੋਵੇਂ।

**ਸੁੱਚਾ ਨੰਦ ਦਾ ਆਖ਼ਰੀ ਸਿਤਮ**

ਸਿਤਮਕੋਸ਼ ਨਾ ਸਿਤਮ ਤੋਂ ਬਾਜ਼ ਆਵੇ,
ਸੁੱਚਾ ਅਗਲਾ ਤੀਰ ਚਲਾਉਣ ਲੱਗਾ।
ਆਫਤ ਫਸੇ ਜਲਾਦਾਂ ਨੂੰ ਤੱਕਿਆਂ ਜਾਂ,
ਘੋੜੇ ਅਕਲ ਦੇ ਤੇਜ਼ ਦੁੜਾਉਣ ਲੱਗਾ।
ਕਰਕੇ ਦੋਹਾਂ ਨੂੰ ਬਰੀ ਮੁਕੱਦਮੇ 'ਚੋਂ,
ਕਾਤਿਲ ਬਣਨ ਦਾ ਵਲ ਸਿਖਾਉਣ ਲੱਗਾ।
ਗੁੱਝੀ ਗੁਫਤਗੂ ਸੂਬੇ ਦੇ ਨਾਲ ਕੀਤੀ,
ਕੋਈ ਪੁੱਠੜਾ ਜਾਲ ਵਿਛਾਉਣ ਲੱਗਾ।
ਕਰੀਏ ਬਰੀ ਜਲਾਦਾਂ ਨੂੰ ਵਕਤ ਏਸੇ,
ਬੈਠ ਮਸ਼ਵਰਾ ਸਰੇ ਦਰਬਾਰ ਕੀਤਾ।
ਕਰਨ ਲਈ ਸ਼ਹੀਦ ਸ਼ਹਿਜ਼ਾਦਿਆਂ ਨੂੰ,
ਸ਼ਾਹੀ ਜ਼ਾਹਿਲਾਂ ਤਾਈਂ ਤਿਆਰ ਕੀਤਾ।

**ਜਲਾਦਾਂ ਵਲੋਂ ਬੱਚਿਆਂ ਨੂੰ ਸ਼ਹੀਦ ਕਰਨ ਲਈ 13 ਪੋਹ ਦਾ ਦਿਨ ਮੰਗਣਾ**

ਕੀਤੀ ਸ਼ਰਤ ਮਨਜ਼ੂਰ ਨਾ ਦੇਰ ਲਾਈ,
ਦੋਵੇਂ ਸ਼ਾਹੀ ਜਲਾਦ ਤਿਆਰ ਹੋਏ।
ਐਪਰ ਤੱਕਿਆ ਜਾਂ ਰੱਬੀ ਮੂਰਤਾਂ ਨੂੰ,
ਕਿਸੇ ਦਰਦ ਥੀਂ ਦੁਖੀ ਅਪਾਰ ਹੋਏ।
ਕੀਤੇ ਹੋਏ ਗੁਨਾਹ ਬਖ਼ਸ਼ਾਉਣ ਖਾਤਿਰ,
ਬੇਗੁਨਾਹਾਂ ਦੇ ਸੀ ਗੁਨਾਹਗਾਰ ਹੋਏ।
ਮੋਹਲਤ ਮੰਗ ਕੇ ਸੂਬੇ ਤੋਂ ਇਕ ਦਿਨ ਦੀ,
ਦੋਵੇਂ ਝੱਟ ਕਚਹਿਰੀਓਂ ਬਾਹਰ ਹੋਏ।
ਤੇਰਾਂ ਪੋਹ ਦਾ ਦਿਵਸ ਮੁਕਰਰ ਕੀਤਾ,
ਕਰਨ ਲਈ ਸ਼ਹੀਦ ਪ੍ਰਵਾਨਿਆਂ ਨੂੰ।
ਠੰਢੇ ਬੁਰਜ ਦੇ ਵਿੱਚ ਸੀ ਭੇਜ ਦਿੱਤਾ,
ਪਾਸ ਦਾਦੀ ਦੇ ਅਜਬ ਦੀਵਾਨਿਆਂ ਨੂੰ।

**ਦਾਦੀ ਨਾਲ ਆਖਰੀ ਮੁਲਾਕਾਤ**

ਦੋਵੇਂ ਲਾਲਾਂ ਪੈਗਾਮ-ਏ-ਮੌਤ ਲੈ ਕੇ,
ਜਾਇ ਦਾਦੀ ਦੀ ਝੋਲੜੀ ਪਾਇ ਦਿੱਤਾ।
ਕਿੱਸਾ ਬੇਗ ਬਸ਼ਾਲ, ਸੁਸ਼ਾਲ ਵਾਲਾ,
ਸਾਰਾ ਦਾਦੀ ਨੂੰ ਖੋਲ੍ਹ ਸੁਣਾਇ ਦਿੱਤਾ।
ਦੀਦ-ਏ-ਤਰ ਹੋਈ ਸੁਣਕੇ ਮਾਂ ਗੁਜਰੀ,
ਸਾਗਰ ਜੇਡ ਦਿਲ ਕੇਰਾਂ ਹਿਲਾਇ ਦਿੱਤਾ।
ਪੂੰਜੀ ਬੇਟੇ ਦੀ ਸਾਂਭ ਨਾ ਰੱਖ ਸਕੀ,
ਕੈਸਾ ਹੋਣੀ ਨ ਖੇਡ ਰਚਾਇ ਦਿੱਤਾ।
ਕਦੇ ਚੁੰਮਦੀ ਕਦੇ ਨਿਹਾਰਦੀ ਸੀ,
ਕਦੇ ਰੋਂਵਦੀ ਤੇ ਕਦੇ ਹੱਸਦੀ ਸੀ।
ਕੀਕੂੰ ਜੰਗ ਅਨੇਕਾਂ ਸੀ ਸਰ ਕੀਤੇ,
ਕਿੱਸੇ ਖੋਲ੍ਹ ਗੋਬਿੰਦ ਦੇ ਦੱਸਦੀ ਸੀ।

**13 ਪੋਹ ਦੀ ਸਵੇਰ ਹੋਣੀ**

ਤੇਰਾਂ ਪੋਹ ਦੀ ਸਹਰ ਬਹੁ ਅਜਬ ਆਹੀ,
ਕਾਲੀ ਵੱਧ ਅਮਾਵਸੀ ਰਾਤ ਕੋਲੋਂ।
ਸੂਰਜ ਨਿਕਲ ਕੇ ਕਿਤੇ ਅਲੋਪ ਹੋਇਆ,
ਡਰਦੇ ਮਾਰੇ ਮਨੁੱਖ ਦੀ ਜਾਤ ਕੋਲੋਂ।
ਅਹਿਲਕਾਰ ਦੋ ਖੜੇ ਸਨਮੁੱਖ ਆ ਕੇ,
ਲਖ਼ਤਿ ਜਿਗਰ ਲੈ ਜਾਣ ਨੂੰ ਮਾਤ ਕੋਲੋਂ।
ਅਸ਼ਕ ਅੱਖੀਆਂ ਤੋਂ ਰੋਕੇ ਰੁੱਕਦੇ ਨਾ,
ਪਿੱਛਾ ਔਖ ਛਡਾਉਣ ਹੈਯਾਤ ਕੋਲੋਂ।
ਕਿਹੜੀ ਘੜੀ ਮੈਂ ਟੁਰ ਪਈ ਨਾਲ ਲੈ ਕੇ,
ਬੀਤੇ ਵਕਤ ਨੂੰ ਬਹੁਤ ਪਛਤਾਂਵਦੀ ਸੀ।
ਕਰੀਂ ਮਿਹਰ ਦਾਤਾ ਇਨ੍ਹਾਂ ਬਾਲਕਾਂ 'ਤੇ,
ਹੱਥ ਜੋੜ ਕੇ ਵਾਸਤੇ ਪਾਂਵਦੀ ਸੀ।

ਬਾਕੀ ਅਗਲੇ ਅੰਕ 'ਚ

ਇਨਸਾਨੀਅਤ ਦੇ ਪਹਿਰੇਦਾਰ

# ਬਾਬਾ ਮੋਤੀ ਰਾਮ ਮਹਿਰਾ

ਪ੍ਰੋ: ਕਿਰਪਾਲ ਸਿੰਘ ਬਡੂੰਗਰ, ਸਾਬਕਾ ਪ੍ਰਧਾਨ ਸ੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। 99158-05100

ਕੁਦਰਤ ਦਾ ਕ੍ਰਿਸ਼ਮਾ ਹੀ ਸਮਝੋ ਜਿਸ ਨੇ ਸੰਜੋਗ-ਵਿਜੋਗ ਦਾ ਸਿਲਸਲਾ ਆਦਿ ਕਾਲ ਤੋਂ ਅਰੰਭ ਕੀਤਾ ਹੋਇਆ ਹੈ। ਗੁਰਬਾਣੀ ਇਸ ਬਾਰੇ ਇਉਂ ਚਾਨਣ ਪਾਉਂਦੀ ਹੈ, ਤਥਾ ਤਥਾ ਕੁਦਰਤ ਨੇ ਹਾਂ ਪੱਖੀ ਅਤੇ ਨਾਂਹ ਪੱਖੀ ਤਾਕਤਾਂ ਪੈਦਾ ਕੀਤੀਆਂ ਹਨ। ਮਨੁੱਖ ਦੇ ਅੰਦਰ ਵੀ ਇਹ ਦੋਵੇਂ ਸ਼ਕਤੀਆਂ ਮੌਜੂਦ ਹਨ। ਇਹਨਾਂ ਸ਼ਕਤੀਆਂ ਦਾ ਪ੍ਰਗਟਾਵਾ ਸੰਸਾਰ ਵਿਚ ਨੇਕੀ-ਬਦੀ ਅਤੇ ਝੂਠ-ਸੱਚ ਦੀਆਂ ਸ਼ਕਤੀਆਂ ਵਿਚ ਹੋ ਰਿਹਾ ਹੈ। ਇਹਨਾਂ ਸ਼ਕਤੀਆਂ ਦੇ ਪ੍ਰਤੀਕ ਵਿਅਕਤੀਆਂ ਦੀ ਪਛਾਣ ਗੁਰਬਾਣੀ ਧਰਮੀ ਅਤੇ ਪਾਪੀ ਕਰਕੇ ਕਰਦੀ ਹੈ। ਫੁਰਮਾਨ ਹੈ ਇਹਨਾਂ ਸ਼ਕਤੀਆਂ ਦਾ ਟਕਰਾਅ ਵੀ ਬਾਦਸਤੂਰ ਜਾਰੀ ਹੀ ਰਿਹਾ ਹੈ। ਅੱਜ ਵੀ ਹੈ, ਭਵਿੱਖ ਵਿਚ ਵੀ ਰਹੇਗਾ। ਆਮ ਤੌਰ ਉਤੇ ਬਦੀ ਦੀਆਂ ਸ਼ਕਤੀਆਂ ਭਾਰੂ ਰਹਿੰਦੀਆਂ ਹਨ ਪ੍ਰੰਤੂ ਅੰਤ ਨੂੰ ਨੇਕੀ ਜੇਤੂ ਰਹਿੰਦੀ ਹੈ।

ਅਜੋਕੇ ਯੁੱਗ ਵਿਚ ਬਾਬੇਕਿਆਂ ਅਤੇ ਬਾਬਰਕਿਆਂ ਵਿਚ ਟਕਰਾਅ ਨੂੰ ਵੀ ਇਸੇ ਕੜੀ ਵਿਚ ਹੀ ਵੇਖਿਆ ਜਾਂਦਾ ਹੈ। ਬਾਬਰ ਕੇ ਬਦੀ ਦੀ ਸ਼ਕਤੀਆਂ ਅਤੇ ਬਾਬੇ ਕੇ ਨੇਕੀ ਦੀਆਂ ਸ਼ਕਤੀਆਂ ਦੇ ਪ੍ਰਤੀਕ ਹਨ। ਇਸੇ ਟਕਰਾਅ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਭਾਈ ਸਤੀ ਦਾਸ ਜੀ, ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ ਦੀ ਸ਼ਹੀਦੀ ਹੋਈ ਅਤੇ ਇਹ ਟਕਰਾਅ ਸਰਹਿੰਦ ਦੀ ਧਰਤੀ ਉਤੇ ਪਹੁੰਚ ਗਿਆ ਜਿਥੇ ਦੁਨੀਆਂ ਦੇ ਇਤਿਹਾਸ ਵਿਚ ਬਦੀ ਦਾ ਸਿਖਰ ਆਇਆ ਅਤੇ ਉਸਦਾ ਕਰੂਰ ਚਿਹਰਾ ਨੰਗਾ ਹੋ ਗਿਆ। ਜਿਥੇ ਔਰੰਗਜ਼ੇਬ ਦੀ ਸਿੱਖ ਲਹਿਰ (ਨੇਕੀ ਦੀਆਂ ਸ਼ਕਤੀਆਂ) ਨੂੰ ਸਦਾ-ਸਦਾ ਲਈ ਖਾਮੋਸ਼ ਕਰਨ ਹਿੱਤ ਧਾਰਨ ਕੀਤੀ ਮੁਗਲੀਆ, ਕਪਟੀ ਅਤੇ ਅਧਰਮੀ ਨੀਤੀ ਕਾਰਨ ਸੂਬਾ ਸਰਹਿੰਦ ਦੇ ਹੁਕਮ ਦੁਆਰਾ ਮਾਸੂਮੀਅਤ ਦੇ ਚਿੰਨ੍ਹ, ਨਿਰਭਉ ਅਤੇ ਨਿਰਵੈਰ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫ਼ਤਹਿ ਸਿੰਘ ਜੀ ਨੂੰ ਕੰਧਾਂ ਵਿਚ ਚਿਣਕੇ ਸ਼ਹੀਦ ਕਰ ਦਿਤਾ ਗਿਆ। ਇਸੇ ਸਾਕਾ ਸਰਹਿੰਦ ਨੂੰ ਇਤਿਹਾਸ ਵਿਚ ਨਿਕੀਆਂ ਜਿੰਦਾਂ ਵੱਡਾ ਸਾਕਾ" ਕਰਕੇ ਵੀ ਜਾਣਿਆ ਜਾਂਦਾ ਹੈ।

1704 ਈ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਗੜ੍ਹ ਦਾ ਕਿਲ੍ਹਾ ਛੱਡਣ ਉਪਰੰਤ ਸਿਰਸਾ ਨਦੀ ਦੇ ਕੰਢੇ ਉਤੇ ਖਾਲਸਾ ਫੌਜਾਂ ਅਤੇ ਮੁਗਲੀਆ ਸਲਤਨਤ ਸਮੇਤ ਬਾਈਧਾਰ ਦੇ ਰਾਜਿਆਂ ਦੀਆਂ ਫੌਜਾਂ ਵਿਚ ਹੋਏ ਯੁੱਧ ਅਤੇ ਸਿਰਸਾ ਨਦੀ ਵਿਚ ਆਏ ਹੜ੍ਹ ਕਾਰਨ ਗੁਰੂ ਸਾਹਿਬ ਦਾ ਪਰਿਵਾਰ ਵਿਛੜ ਗਿਆ। ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਅਤੇ ਖਾਲਸਾ ਪੰਥ ਦੀ ਮਾਤਾ- ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਵੱਲ ਨੂੰ ਚਲੇ ਗਏ, ਛੋਟੇ ਸਾਹਿਬਜਾਦੇ ਗੁਰੂ ਮਾਤਾ ਗੁਜਰੀ ਜੀ ਨਾਲ ਮੋਰਿੰਡੇ ਵੱਲ ਨੂੰ ਚੱਲ ਪਏ ਅਤੇ ਵੱਡੇ ਸਾਹਿਬਜਾਦਿਆਂ ਅਤੇ 40 ਕੁ ਸਿੰਘਾਂ ਸਮੇਤ ਗੁਰੂ ਜੀ ਚਮਕੌਰ ਦੀ ਕੱਚੀ ਗੜ੍ਹੀ ਵਿਚ ਪਹੁੰਚ ਗਏ। ਸਾਕਾ ਸਰਹਿੰਦ ਵਿਚ ਗੰਗੂ, ਸੁੱਚਾ ਨੰਦ, ਦੀਵਾਨ ਟੋਡਰ ਮੱਲ, ਬਾਬਾ ਮੋਤੀ ਰਾਮ ਮਹਿਰਾ ਅਤੇ ਸੂਬਾ ਸਰਹਿੰਦ ਦੀ ਹਿੰਦੂ ਧਰਮ ਤੋਂ ਇਸਲਾਮੀ ਧਰਮ ਵਿਚ ਪ੍ਰਵੇਸ਼ ਕਰ ਚੁੱਕੀ ਬੇਗਮ ਜੈਨਬਲ-ਨਿਸਾਂ, ਜਿਸ ਨੂੰ ਪਿਆਰ ਨਾਲ ਲਖਪਠ ਜੈਨਾ ਕਿਹਾ ਜਾਂਦਾ ਸੀ, ਦਾ ਆਪਣੇ ਵਿਹਾਰ, ਵਿਚਾਰਾਂ ਅਤੇ ਬਿਰਤੀਆਂ ਅਨੁਸਾਰ ਨਿਭਾਇਆ ਰੋਲ ਬੜਾ ਹੀ ਮਹੱਤਵਪੂਰਨ ਹੈ। ਇਹਨਾਂ ਵਿਚੋਂ ਕੁਝ ਨੇਕੀ ਦੀਆਂ ਸ਼ਕਤੀਆਂ ਅਤੇ ਕੁਝ ਬਦੀ ਦੀਆਂ ਸ਼ਕਤੀਆਂ ਦੇ ਪ੍ਰਤੱਖ ਪ੍ਰਤੀਕ ਹਨ। ਇਸ ਲੇਖ ਵਿਚ ਇਨਸਾਨੀਅਤ ਦੇ ਪਹਿਰੇਦਾਰ ਗੁਰੂ ਘਰ ਦੇ ਅਨਿੰਨ ਸ਼ਰਧਾਲੂ-ਸੇਵਕ ਬਾਬਾ ਮੋਤੀ ਰਾਮ ਮਹਿਰਾ ਜੀ ਬਾਰੇ ਸੰਖੇਪ ਰੂਪ ਵਿਚ ਜਾਣਨ ਦਾ ਯਤਨ ਕਰ ਰਹੇ ਹਾਂ। ਬਾਬਾ ਮੋਤੀ ਰਾਮ ਮਹਿਰਾ ਜੀ ਬਾਰੇ ਬਹੁਤ ਸਾਰੇ ਤੱਥਾਂ ਦੀ ਭਾਲ ਅਜੇ ਬਾਕੀ ਹੈ। ਜਿਤਨਾ ਕੁ ਵੱਖ-ਵੱਖ ਸਰੋਤਾਂ ਸਮੇਤ ਭਾਈ ਕਿਸ਼ਨ ਸਿੰਘ ਦੇ ਸ਼ਹੀਦਨਾਮਾ" ਤੋਂ ਜਾਣਕਾਰੀ ਮਿਲਦੀ ਹੈ ਉਸ ਅਨੁਸਾਰ ਭਾਈ ਮੋਤੀ ਰਾਮ ਮਹਿਰਾ ਪਿੰਡ ਸੰਗਤਿਪੁਰਾ ਦੇ ਵਸਨੀਕ ਸਨ ਅਤੇ ਖਾਲਸਾ ਪੰਥ ਦੀ ਸਿਰਜਨਾ ਸਮੇਂ ਦਸਮੇਸ਼ ਜੀ ਵਲੋਂ ਸਜਾਏ ਗਏ ਪੰਜ ਪਿਆਰਿਆਂ ਵਿਚੋਂ ਇਕ ਭਾਈ ਹਿੰਮਤ ਸਿੰਘ ਦੇ ਭਤੀਜੇ ਸਨ। ਭਾਈ ਕਿਸ਼ਨ ਸਿੰਘ ਜੀ ਇਉਂ ਲਿਖਦੇ ਹਨ:-

ਮੋਤੀ ਰਾਮ ਸੰਗਤਿਪੁਰਿ ਵਾਸੀ।
ਰਾਮ ਨਾਮ ਜਪ ਪੁੰਨ ਕਮਾਸੀ।
ਹਿੰਮਤ ਸਿੰਘ ਤਿਤ ਚਾਚੂ ਜਾਨਹੁ।
ਪਾਂਚ ਪਯਾਰਨ ਮਾਹਿ ਪ੍ਰਧਾਨਹੁ।
ਵਜੀਰੇ ਕੇ ਗ੍ਰਿਹ ਪ੍ਰਸਾਦ ਬਨਾਵੈ।
ਮਾਨ ਮਰਤ ਦਰਬਾਰਹਿ ਪਾਵੈ।
ਹਿੰਦੂ ਕੈਦੀ ਤੇਰ ਹਜਾਰ।
ਕਾਰਾਵਾਸ ਮਹਿ ਹੋਤ ਖਵਾਰ।
ਤਿਨ ਕੋ ਲੰਗਰ ਮੋਤੀ ਆਪ ਬਨਾਵਹਿ।

ਇੰਟਰਨੈਟ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਭਾਈ

ਮੋਤੀ ਰਾਮ ਮਹਿਰਾ ਦੀ ਧਰਮ ਪੱਤਨੀ ਦਾ ਨਾਮ ਬੀਬੀ ਭੋਲੀ ਸੀ। ਉਹ ਇਕ ਨੇਕ ਦਿਲ, ਸੇਵਾ ਅਤੇ ਸਿਮਰਨ ਕਰਨ ਵਾਲੀ ਧਾਰਮਿਕ ਬਿਰਤੀ ਵਾਲੀ ਔਰਤ ਸੀ। ਹਮੇਸ਼ਾਂ ਹੀ ਘਰੇਗੀ ਕਾਰੋਬਾਰ ਅਤੇ ਸਮਾਜ ਸੇਵਾ ਵਿਚ ਲੀਨ ਰਹਿਣ ਵਾਲੀ ਸਦਾਚਾਰੀ ਔਰਤ ਸੀ।

ਦੁੱਖਦਾਇਕ ਗੱਲ ਇਹ ਹੈ ਕਿ ਅਸੀਂ ਅਦੁਤੀ ਅਤੇ ਅਜ਼ੀਮ ਸਿੱਖ ਵਿਰਸੇ ਸਮੇਤ ਮੋਤੀ ਰਾਮ ਮਹਿਰਾ ਜੀ ਦੀ ਕੁਰਬਾਨੀ ਸਿਦਕਦਿਲੀ, ਨਿਰਵੈਰਤਾ ਅਤੇ ਨਿਰਭੈਤਾ ਦਾ ਮਹੱਤਵ ਵੀ ਅਣਗੌਲਿਆ ਹੀ ਰੱਖਿਆ ਪ੍ਰੰਤੂ ਇਸ ਸਭ ਕੁਝ ਦੇ ਬਾਵਜੂਦ ਬਾਬਾ ਜੀ ਦੀ ਕੁਰਬਾਨੀ ਲੋਕ ਸਿਮ੍ਰਤੀ ਵਿਚੋਂ ਗਾਇਬ ਨਹੀਂ ਹੋਈ ਅਤੇ ਉਹ ਅੱਜ ਵੀ ਸਿੱਖ ਮਾਨਸਿਕਤਾ ਵਿਚ ਪੂਰੀ ਤਰ੍ਹਾਂ ਵਸੇ ਹੋਏ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਜਬਰ, ਜ਼ੁਲਮ, ਧੱਕੇ, ਅਤਿਆਚਾਰ ਅਤੇ ਬੇਇਨਸਾਫੀ ਵਿਰੁੱਧ ਆਰੰਭ ਸ਼ਾਂਤਮਈ ਸੰਘਰਸ਼ ਨੇ ਭਾਰਤੀਆਂ ਦੀ ਮਰ ਚੁੱਕੀ ਜ਼ਮੀਰ ਨੂੰ ਹਲੂਣਾ ਦਿਤਾ ਅਤੇ ਉਹਨਾਂ ਅੰਦਰ ਸਾਹਸ, ਸਵੈਮਾਣ, ਦ੍ਰਿੜਤਾ, ਭਾਈਚਾਰਾ, ਸਾਂਝੀਵਾਲਤਾ ਅਤੇ ਮਨੁੱਖੀ ਬਰਾਬਰੀ ਦਾ ਅਹਿਸਾਸ ਨਿਸਚੇ ਹੀ ਜਦੋਂ ਗੁਰਮਤਿ ਲਹਿਰ ਸਦਕਾ ਭਾਰਤੀਆਂ ਦੀ ਆਤਮਾ ਅੰਦਰ ਸਵੈਮਾਣ ਦਾ ਅਹਿਸਾਸ ਜਾਗਿਆ ਤਾਂ ਸਮੇਂ ਨੇ ਕਰਵੱਟ ਲਈ ਅਤੇ ਤਲਵਾਰ ਦਾ ਜਵਾਬ ਤਲਵਾਰ ਨਾਲ ਦੇਣ ਲਈ ਛੇਵੇਂ ਪਾਤਸ਼ਾਹ ਸ੍ਰੀ ਪਚਗਓ ਹਰਿਗੋਬਿੰਦ ਸਾਹਿਬ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਅਤੇ ਜ਼ੁਲਮ ਤੇ ਜਬਰ ਦਾ ਮੁਕਾਬਲਾ ਕਰਨੋ ਅਸਮਰੱਥ ਜ਼ਾਲਮ ਅਗੇ ਥਰ-ਥਰ ਕੰਬ ਰਹੇ ਭਾਰਤੀਆਂ ਨੂੰ ਸ਼ਸਤਰਧਾਰੀ ਬਣਨ ਲਈ ਪ੍ਰੇਰਿਆ ਅਤੇ ਮੁਗਲਾਂ ਵਿਰੁਧ ਚਾਰ ਯੁੱਧ ਕੀਤੇ ਅਤੇ ਇਨ੍ਹਾਂ ਸਾਰਿਆਂ ਵਿਚ ਨੇਕੀ ਦੀਆਂ ਸ਼ਕਤੀਆਂ ਜੇਤੂ ਰਹੀਆਂ ਅਤੇ ਮੁਗਲਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਨਿਰਸੰਦੇਹ! ਇਸ ਘਟਨਾਕ੍ਰਮ ਨਾਲ ਜਿਥੇ ਭਾਰਤੀਆਂ ਖਾਸ ਕਰਕੇ ਪੰਜਾਬੀਆਂ ਦੇ ਜੀਵਨ ਵਿਚ ਇਕ ਆਸ ਦੀ ਕਿਰਨ ਪੈਦਾ ਹੋਈ ਉਥੇ ਮੁਗਲੀਆ ਸਲਤਨਤ ਨੂੰ ਇਕ ਝਟਕਾ ਵੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਗੱਲ ਦੇ ਦ੍ਰਿੜ ਵਿਸ਼ਵਾਸੀ ਸਨ ਕਿ ਜਦੋਂ ਜ਼ਬਰ ਅਤੇ ਜ਼ੁਲਮ ਨੂੰ ਖਤਮ ਕਰਨ ਦੇ ਸਾਰੇ ਸ਼ਾਂਤਮਈ ਹੀਲੇ -ਵਸੀਲੇ ਖਤਮ ਹੋ ਜਾਣ ਤਾਂ ਕ੍ਰਿਪਾਨ ਦੀ ਵਰਤੋਂ ਜਾਇਜ ਹੈ।

ਚੂੰ-ਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸਤ॥<br>ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ॥

ਗੁਰੂ ਜੀ ਦੁਆਰਾ ਅੰਰਭ ਕੀਤਾ ਧਰਮ ਯੁੱਧ ਉਨ੍ਹਾਂ ਲੋਕਾਂ ਲਈ ਵੰਗਾਰ ਸੀ ਜੋ ਧਰਮ ਦਾ ਮਖੌਟਾ ਪਹਿਨ ਕੇ ਇਸਦੀ ਭਾਵਨਾ ਦੇ ਉਲਟ ਕਾਰਜਾਂ ਵਿਚ ਰੁਝੇ ਹੋਏ ਸਨ। ਉਨ੍ਹਾਂ ਨੇ ਗੁਰੂ ਜੀ ਦੁਆਰਾ ਅੰਰਭੇ ਧਰਮ ਯੁੱਧ ਨੂੰ ਆਪਣੇ ਨਖਿਧ ਅਤੇ ਕਪਟੀ ਕਾਰਜਾਂ ਲਈ ਚੁਣੌਤੀ ਸਮਝਿਆ। ਉਨ੍ਹਾਂ ਨੇ ਗੁਰੂ ਜੀ ਖਿਲਾਫ ਜੰਗ ਕਰਨ ਦਾ ਤਹੱਈਆ ਕਰ ਲਿਆ ਤਾਂ ਜੋ ਇਸ ਧਰਮ, ਨੇਕੀ, ਹੱਕ ਅਤੇ ਸੱਚ ਦੀ ਅਵਾਜ਼ ਨੂੰ ਖਾਮੋਸ਼ ਕੀਤਾ ਜਾ ਸਕੇ। ਗੁਰੂ ਜੀ ਦੇ ਧਰਮ ਯੁੱਧ ਨੂੰ ਚੁਣੌਤੀ ਦੇਣ ਵਾਲੀਆਂ ਫੌਜਾਂ ਵਿਚ ਪਹਾੜੀ ਰਾਜੇ ਅਤੇ ਕੇਂਦਰ ਦੀ ਮੁਗਲ ਫੌਜ ਨੇ ਸਾਂਝੇ ਤੌਰ ਤੇ ਭਾਗ ਲਿਆ। ਜਦੋਂ ਇਹ ਫੌਜਾਂ ਗੁਰੂ ਜੀ ਦਾ ਮੁਕਾਬਲਾ ਕਰਨ ਵਿਚ ਅਸਮਰਥ ਹੋ ਗਈਆਂ ਤਾਂ ਉਨ੍ਹਾਂ ਨੇ ਕਪਟ ਅਤੇ ਮਕਾਰੀ ਭਰੀਆਂ ਚਾਲਾਂ ਦਾ ਸਹਾਰਾ ਲਿਆ। ਉਨ੍ਹਾਂ ਨੇ ਗੁਰੂ ਜੀ ਨੂੰ ਅਨੰਦਪੁਰ ਸਾਹਿਬ ਤੋਂ ਬਾਹਰ ਕੱਢਣ ਲਈ ਧਰਮ ਗ੍ਰੰਥਾਂ ਦਾ ਸਹਾਰਾ ਲਿਆ ਜਿਸ ਤੇ ਵਿਸ਼ਵਾਸ ਕਰਕੇ ਗੁਰੂ ਜੀ ਨੇ ਅਨੰਦਪੁਰ ਸਾਹਿਬ ਦਾ ਕਿਲਾ ਖਾਲੀ ਕਰ ਦਿਤਾ। ਦੁਸ਼ਮਣ ਦੀਆਂ ਫੌਜਾਂ ਨੇ ਧਰਮ ਗ੍ਰੰਥਾਂ ਦੀਆਂ ਖਾਧੀਆਂ ਸੌਂਹਾਂ ਤੋੜ ਕੇ ਗੁਰੂ ਜੀ ਤੇ ਹਮਲਾ ਕਰ ਦਿਤਾ। ਇਸ ਹਮਲੇ ਵਿਚ ਗੁਰੂ ਜੀ ਅਤੇ ਉਨ੍ਹਾਂ ਦੇ ਪਿਆਰੇ ਖਾਲਸੇ ਦਾ ਬਹੁਤ ਨੁਕਸਾਨ ਹੋਇਆ। ਈਨ ਮੰਨਣ ਦੀ ਥਾਂ ਗੁਰੂ ਜੀ ਅਤੇ ਸਿੱਖਾਂ ਨੇ ਦੁਸ਼ਮਣ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਉਨ੍ਹਾਂ ਨੂੰ ਹਰ ਮੈਦਾਨ ਪਛਾੜ ਦਿਤਾ। ਪ੍ਰੰਤੂ ਭਾਈ ਜੈਤਾ ਜੀ (ਭਾਈ ਜੀਵਨ ਸਿੰਘ), ਭਾਈ ਉਦੈ ਸਿੰਘ ਸਮੇਤ ਬਹੁਤ ਸਾਰੇ ਸਿੰਘ ਜੰਗ ਵਿਚ ਸ਼ਹੀਦ ਹੋ ਗਏ ਅਤੇ ਬਹੁਤ ਸਾਰੇ ਘੋੜਿਆਂ ਸਮੇਤ ਦਰਿਆ ਵਿਚ ਰੁੜ ਗਏ। ਗੁਰੂ ਪਰਿਵਾਰ ਵਿਛੜ ਕੇ ਤਿੰਨ ਹਿਸਿਆਂ ਵਿਚ ਵੰਡਿਆ ਗਿਆ। ਇਸ ਸਥਾਨ ਉੱਤੇ ਗੁਰਦੁਆਰਾ "ਪਰਿਵਾਰ ਵਿਛੋੜਾ ਸਾਹਿਬ" ਉਸ ਯਾਦ ਨੂੰ ਸੰਭਾਲੇ ਹੋਏ ਹੈ। ਜਿਥੇ ਹਰ ਸਾਲ ਜੋੜ ਮੇਲਾ ਸਜਾਇਆ ਜਾਂਦਾ ਹੈ।

ਮਾਤਾ ਗੁਜਰੀ ਜੀ ਛੋਟੇ ਸਾਹਿਬਜ਼ਾਦਿਆਂ ਨਾਲ ਵਹੀਰ ਤੋਂ ਪਾਸੇ ਮੋਰਿੰਡੇ ਵਲ ਨੂੰ ਨਿਕਲ ਗਏ। ਅੱਤ ਦੀ ਸਰਦੀ ਵਿਚ ਛੋਟੇ ਸਾਹਿਬਜ਼ਾਦਿਆਂ ਲਈ ਮਾਤਾ ਜੀ ਦੀ ਬੁੱਕਲ ਤੋਂ ਇਲਾਵਾ ਹੋਰ ਕੋਈ ਸਥਾਨ ਨਹੀਂ ਸੀ ਪ੍ਰੰਤੂ ਉਹ ਪ੍ਰਭੂ ਦੇ ਭਾਣੇ ਵਿਚ ਦ੍ਰਿੜਤਾ ਨਾਲ ਵਿਚਰ ਰਹੇ ਸਨ ਭਾਵੇਂ ਕਿ ਪੈਂਡਾ ਬੜਾ ਹੀ ਬਿਖਮ ਸੀ। ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਰਸਤੇ ਵਿਚ, 16 ਸਾਲ ਗੁਰੂ ਘਰ ਦਾ ਰਿਹਾ ਰਸੋਈਆ, ਗੰਗੂ ਮਿਲਿਆ ਜੋ ਉਨ੍ਹਾਂ ਨੂੰ ਆਪਣੇ ਘਰ ਪਿੰਡ ਸਹੇੜੀ ਲੈ ਗਿਆ। ਧੰਨ ਦੇ ਲਾਲਚ ਵਿਚ ਆ ਕੇ ਉਸ ਨੇ ਮਾਤਾ ਜੀ ਦੀਆਂ ਮੋਹਰਾਂ ਚੋਰੀ ਕਰ ਲਈਆਂ ਅਤੇ ਭੇਦ ਖੁਲ ਜਾਣ ਦੇ ਡਰੋਂ ਉਸ ਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਮੁਗ਼ਲ ਸਿਪਾਹੀਆਂ ਦੇ ਹਵਾਲੇ ਕਰ ਦਿਤਾ ਅਤੇ ਉਨ੍ਹਾਂ ਤੋਂ ਵੀ ਇਨਾਮ ਪ੍ਰਾਪਤ ਕਰਨ ਵਿਚ ਸਫਲ ਹੋ ਗਿਆ। ਅਜਿਹੇ ਅਕ੍ਰਿਤਘਣਾਂ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ, "ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ ॥" (1086) ਲਾਲਚੀ ਮਨੁੱਖ ਆਪਣੇ ਲਾਲਚ ਦੀ ਪੂਰਤੀ ਲਈ ਖੌਫੋ ਖੁਦਾ ਨੂੰ ਵਿਸਾਰ ਦਿੰਦਾ ਹੈ ਜਿਵੇਂ ਗੁਰਬਾਣੀ ਵਿਚ ਫੁਰਮਾਨ ਹੈ, (50) ਹਫਜ਼ ਤੇ ਲਾਲਚ ਵਸ ਹੋਕੇ ਘਿਨਾਉਣੇ ਕੰਮ ਕਰਨ ਵਾਲੇ ਲੋਕਾਂ ਬਾਰੇ ਕਿਸੇ ਸਾਇਰ ਨੇ ਵੀ ਠੀਕ ਹੀ ਲਿਖਿਆ ਹੈ, "ਹਫਜ਼ ਮੇਂ ਲੋਗ ਵਫ਼ਾਂ ਕੋ ਵੇਚ ਦੇਤੇ ਹੈ। ਖੁਦਾ ਕੇ ਘਰ ਤੋਂ ਕਿਆ ਵੋਹ ਖੁਦਾ ਕੋ ਹੀ ਵੇਚ ਦੇਤੇ ਹੈ।" ਉਪਰੰਤ ਮੋਰਿੰਡੇ ਦੇ ਥਾਣੇਦਾਰ ਜਾਨੀ

ਖਾਨ, ਮਾਨੀ ਖਾਨ ਅਤੇ ਮੁਗ਼ਲ ਸਿਪਾਹੀ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਲੈ ਕੇ ਸਰਹਿੰਦ ਆ ਗਏ। ਸਰਹਿੰਦ ਦਾ ਨਵਾਬ ਗੁਰੂ ਜੀ ਦੇ ਸਿਰਸਾ ਦੇ ਕੰਢੇ ਉਤੇ ਹੋਏ ਯੁੱਧ ਵਿਚੋਂ ਸਹੀ ਸਲਾਮਤ ਬਚ ਨਿਕਲਣ ਤੋਂ ਬੇਹੱਦ ਸ਼ਰਮਿੰਦਾ ਸੀ ਅਤੇ ਕਿਸੇ ਤਰ੍ਹਾਂ ਲੋਕਾਂ ਅਤੇ ਕੇਂਦਰ ਦਰਬਾਰ ਸਾਹਮਣੇ ਆਪਣੀ ਇੱਜ਼ਤ ਬਚਾਉਣਾ ਚਾਹੁੰਦਾ ਸੀ। ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੀ ਗ੍ਰਿਫਤਾਰੀ ਦੀ ਖਬਰ ਨੇ ਉਸ ਦੇ ਮਨ ਵਿਚ ਖੁਸ਼ੀ ਦੀ ਲਹਿਰ ਪੈਦਾ ਕਰ ਦਿਤੀ। ਉਹ ਇਨ੍ਹਾਂ ਰਾਹੀਂ ਗੁਰੂ ਜੀ ਤੱਕ ਪਹੁੰਚਣ ਦਾ ਯਤਨ ਕਰਨਾ ਚਾਹੁੰਦਾ ਸੀ ਪਰ ਉਸ ਦੀ ਇਹ ਯੋਜਨਾ ਵੀ ਸਿਰੇ ਨਾ ਚੜ੍ਹ ਸਕੀ। ਉਹ ਸਾਹਿਬਜ਼ਾਦਿਆਂ ਦਾ ਧਰਮ ਪਰਿਵਰਤਨ ਕਰਕੇ ਦਿੱਲੀ ਦਰਬਾਰ ਅਤੇ ਮੌਲਾਣਿਆਂ ਅਤੇ ਖਾਸ ਕਰਕੇ ਨਕਸ਼ਬੰਦੀ ਲਹਿਰ ਜਹਤ ਦਮ ਮੁੱਖ ਕੇਂਦਰ ਸਰਹੰਦ ਵਿਚ ਹੀ ਸੀ, ਦੇ ਸੰਚਾਲਕਾਂ ਨੂੰ ਖੁਸ਼ ਕਰਨਾ ਚਾਹੁੰਦਾ ਸੀ ਪਰ ਇਸ ਵਿਚ ਵੀ ਉਹ ਕਾਮਯਾਬ ਨਾ ਹੋ ਸਕਿਆ।

ਸਰਹਿੰਦ ਦੇ ਨਵਾਬ ਵਜ਼ੀਰ ਖਾਂ ਨੇ ਪੋਹ ਦੀ ਅਤਿ ਠੰਡੀ ਰੁਤੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਠੰਡੇ ਬੁਰਜ ਵਿਖੇ ਕੈਦ ਕਰ ਦਿਤਾ। ਸਰਹਿੰਦ ਵਿਖੇ ਹਿੰਦੂ ਕੈਦੀਆਂ ਨੂੰ ਰੋਟੀਆਂ ਖਵਾਉਣ ਦੀ ਜ਼ਿੰਮੇਵਾਰੀ ਉਥੋਂ ਦੇ ਭਾਈ ਮੋਤੀ ਰਾਮ ਮਹਿਰਾ ਦੀ ਸੀ। ਭਾਈ ਮੋਤੀ ਰਾਮ ਗੁਰੂ ਘਰ ਦਾ ਪੱਕਾ ਤੇ ਅਨਿੰਨ ਸ਼ਰਧਾਲੂ ਸੀ ਅਤੇ ਕਈ ਵਾਰ ਉਥੋਂ ਲੰਘਣ ਵਾਲੇ ਸਿੱਖਾਂ ਨੂੰ ਲੰਗਰ ਵੀ ਛਕਾ ਦਿਆ ਕਰਦਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਿਲਾਫ ਇਲਾਕੇ ਵਿਚ ਹੋਈ ਭਾਰੀ ਫੌਜੀ ਹਲਚਲ ਤੋਂ ਉਹ ਅਨਜਾਣ ਨਹੀਂ ਸੀ। ਕੈਦੀਆਂ ਨੂੰ ਰੋਟੀਆਂ ਖਵਾਉਣ ਦੀ ਡਿਊਟੀ ਦਿੰਦੇ ਸਮੇਂ ਮੁਗ਼ਲ ਸਿਪਾਹੀਆਂ ਦੀ ਹੁੰਦੀ ਗੱਲਬਾਤ ਤੋਂ ਉਹ ਸਮੇਂ ਦੀ ਗੰਭੀਰਤਾ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਜਦੋਂ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਠੰਡੇ ਬੁਰਜ ਵਿਚ ਕੈਦ ਕਰ ਦਿਤਾ ਤਾਂ ਦਰੋਗੇ ਨੇ ਉਸ ਨੂੰ ਹੁਕਮ ਕੀਤਾ ਕਿ ਉਹ ਉਥੇ ਠੰਡੇ ਬੁਰਜ ਵਿਚ ਬੰਦ ਤਿੰਨ ਕੈਦੀਆਂ ਨੂੰ ਵੀ ਰੋਟੀ ਦੇ ਕੇ ਆਵੇ। ਕਵਿ ਸੰਤ ਰੇਣ ਪ੍ਰੇਮ ਸਿੰਘ ਨੇ ਆਪਣੀ ਰਚਨਾ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ ਵਿਚ ਇਉਂ ਲਿਖਿਆ ਹੈ:-

ਕੈਦੀ ਤੀਨ ਬੁਰਜ ਕੇ ਮਾਹਿੰ।
ਜੁਗ ਗੁਰ ਸੁਤ ਇਕ ਮਾਤਾ ਆਹਿੰ।
ਤਿਨ ਕੌ ਭੀ ਜਾ ਕੈ ਪਹੁੰਚਾਯੋ।
ਸੁਨ ਕੈ ਮੋਤੀ ਤਹਿੰ ਚਲ ਆਯੋ।

ਜਦੋਂ ਭਾਈ ਮੋਤੀ ਰਾਮ ਮਹਿਰਾ ਉਨ੍ਹਾਂ ਨੂੰ ਰੋਟੀ ਖਵਾਉਣ ਗਿਆ ਤਾਂ ਅੱਗੇ ਗੁਰੂ ਜੀ ਦੀ ਮਾਤਾ ਅਤੇ ਗੁਰ ਸਾਹਿਬਜ਼ਾਦਿਆਂ ਨੂੰ ਕੈਦ ਵਿਚ ਵੇਖ ਕੇ ਬਹੁਤ ਦੁਖੀ ਹੋਇਆ। ਉਸ ਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਰੋਟੀ ਖਾਣ ਲਈ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਮੁਗ਼ਲ ਹਕੂਮਤ ਦੀ ਰਸੋਈ ਵਿਚੋਂ ਬਣ ਕੇ ਆਈ ਰੋਟੀ ਖਾਣ ਤੋਂ ਇਨਕਾਰ ਕਰ ਦਿਤਾ। ਭਾਈ ਮੋਤੀ ਰਾਮ ਵਾਪਸ ਚਲਾ ਗਿਆ ਅਤੇ ਆਪਣੀ ਪਤਨੀ ਨੂੰ ਸਾਰੀ ਗੱਲ ਜਾ ਦੱਸੀ। ਦੋਵੇਂ ਬਹੁਤ ਦੁਖੀ ਹੋਏ ਅਤੇ ਕਿਸੇ ਨੇ ਘਰ ਵਿਚ ਵੀ ਰੋਟੀ ਨਾ ਖਾਧੀ। ਭਾਈ ਮੋਤੀ ਰਾਮ, ਉਸਦੀ ਮਾਤਾ ਅਤੇ ਉਸਦੀ ਪਤਨੀ ਤੋਂ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੇ ਭੁੱਖੇ ਰਹਿਣ ਦਾ ਦੁੱਖ ਬਰਦਾਸ਼ਤ ਨਹੀਂ ਸੀ ਹੋ ਰਿਹਾ। ਬਾਬਾ ਮੋਤੀ ਰਾਮ ਮਹਿਰਾ ਦੀ ਧਰਮ ਪਤਨੀ ਨੇ ਆਪਣੇ ਚਾਂਦੀ ਦੇ ਗਹਿਣੇ ਉਸ ਨੂੰ ਦੇ ਦਿਤੇ ਤਾਂ ਜੋ ਉਹ ਗਹਿਣੇ ਰਿਸ਼ਵਤ ਦੇ ਤੌਰ ਉਤੇ ਮੁਗਲ ਸਿਪਾਹੀਆਂ ਨੂੰ ਦੇ ਕੇ ਠੰਡੇ ਬੁਰਜ ਵਿਚ ਜਾ ਸਕੇ ਕਿਉਂ ਕਿ ਬੁਰਜ ਦੁਆਲੇ ਪਹਿਰਾ ਐਨਾ ਸਖਤ ਸੀ ਕਿ ਉਥੇ ਬਿਨਾਂ ਆਗਿਆ ਚਿੜੀ ਵੀ ਨਹੀਂ ਸੀ ਫੜਕ ਸਕਦੀ। ਭਾਈ ਮੋਤੀ ਰਾਮ ਜੀ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਮਨੁੱਖੀ ਸੁਭਾਅ ਅਤੇ ਪ੍ਰਸ਼ਾਸ਼ਨ ਵਿਚ ਫੈਲੇ ਭ੍ਰਿਸਟਾਚਾਰ ਬਾਰੇ ਪੂਰੀ ਜਾਣਕਾਰੀ ਸੀ। (ਮਗਰੋਂ ਜਾਕੇ ਇਸੇ ਤਰ੍ਹਾਂ ਦਾ ਨੇਕੀ ਭਰਪੂਰ ਕਿਰਦਾਰ ਅਤੇ ਵਿਹਾਰ ਦੀਵਾਨ ਟੋਡਰ ਮੱਲ ਦੀ ਘਰ ਵਾਲੀ ਨੇ ਵੀ ਸਾਹਿਬਜ਼ਾਦਿਆਂ ਦੇ ਸਸਕਾਰ ਲਈ ਥਾਂ ਖ੍ਰੀਦਣ ਲਈ ਨਿਭਾਇਆ ਸੀ ਅਤੇ ਆਪਣੇ ਸਾਰੇ ਗਹਿਣੇ ਅਤੇ ਘਰ ਪਏ ਸਾਰੇ ਪੈਸੇ ਦੀਵਾਨ ਟੋਡਰ ਮੱਲ ਨੂੰ ਦੇ ਦਿਤੇ ਸਨ ਜਿਨ੍ਹਾਂ ਨਾਲ ਉਸਨੇ ਅਸ਼ਰਫੀਆਂ ਵਿਛਾ ਕੇ ਜ਼ਮੀਨ ਖ੍ਰੀਦੀ ਸੀ ਅਤੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦਾ ਸਸਕਾਰ ਕਰਕੇ ਇਤਿਹਾਸ ਵਿਚ ਸਦਾ-ਸਦਾ ਲਈ ਅਮਰ ਹੋ ਗਿਆ।) ਇਕ ਸਚੇ ਸਿੱਖ ਵਾਂਗ ਭਾਈ ਮੋਤੀ ਰਾਮ ਜੀ ਅੰਦਰ ਸਾਰੇ ਖਤਰੇ ਮੁੱਲ ਲੈ ਕੇ ਵੀ ਗੁਰੂ ਪਰਿਵਾਰ ਨੂੰ ਮਿਲਣ ਅਤੇ ਸੇਵਾ ਕਰਨ ਦੀ ਤਾਂਘ ਸੀ। ਉਸ ਨੂੰ ਸਤਿਗੁਰਾਂ ਦਾ ਮਹਾਂਵਾਕ, ਦ੍ਰਿੜ੍ਹ ਸੀ। ਗੁਰਬਾਣੀ ਸਿੱਖ ਨੂੰ ਆਪਣੇ ਪ੍ਰੀਤਮ ਪਿਆਰੇ ਸਤਿਗੁਰੂ ਪ੍ਰਤੀ ਆਪਣੀ ਵਫ਼ਾਦਾਰੀ, ਨੇਹੁ ਅਤੇ ਰਿਸ਼ਤਾ ਬਾਖੂਬੀ ਨਿਭਾਉਣ ਲਈ ਹਰ ਕੁਰਬਾਨੀ ਲਈ ਪ੍ਰੇਰਤ ਕਰਦੀ ਹੈ। ਗੁਰਵਾਕ ਹੈ, ਆਪਣਾ ਫਰਜ਼ ਅਵੱਲ ਨਿਭਾਉਣ ਅਤੇ ਮਹਾਨ ਨੇਕੀ ਦੇ ਕਾਰਜ ਕਰਨ ਲਈ ਭਾਈ ਮੋਤੀ ਰਾਮ ਮਹਿਰਾ ਅੱਧੀ ਰਾਤ ਨੂੰ ਦੁੱਧ ਦਾ ਗੜਵਾ ਅਤੇ ਦੋ ਗਿਲਾਸ ਲੈ ਕੇ ਮਾਤਾ ਜੀ ਦੇ ਕੈਦ ਵਾਲੇ ਸਥਾਨ ਤੇ ਗਿਆ। ਕੈਦੀਆਂ ਨੂੰ ਰੋਟੀਆਂ ਖਵਾਉਣ ਦੇ ਨਿਤ ਕਰਮ ਕਰਕੇ ਪਹਿਰੇਦਾਰਾਂ ਤੋਂ ਭਾਵੇਂ ਉਹ ਜਾਣੂ ਸੀ ਪਰ ਇਥੇ ਉਸ ਨੂੰ ਕਿਸੇ ਨੇ ਅੰਦਰ ਜਾਣ ਨਾ ਦਿਤਾ ਕਿਉਂ ਕਿ ਉਹ ਦੂਜੀ ਵਾਰ ਮੁੜ ਆਇਆ ਸੀ। ਉਸ ਨੇ ਪਹਿਰੇਦਾਰਾਂ ਨੂੰ ਧਨ ਦਾ ਲਾਲਚ ਦੇ ਕੇ ਅੰਦਰ ਜਾਣ ਦੀ ਆਗਿਆ ਲੈ ਲਈ ਅਤੇ ਮਾਤਾ ਜੀ ਨੂੰ ਸ਼ਰਧਾ ਪੂਰਵਕ ਜਾ ਪ੍ਰਣਾਮ ਕੀਤਾ। ਮਾਤਾ ਜੀ ਨੂੰ ਜਦੋਂ ਇਹ ਪੂਰਨ ਤੌਰ ਤੇ ਵਿਸ਼ਵਾਸ਼ ਹੋ ਗਿਆ ਕਿ ਇਹ ਗੁਰੂ ਘਰ ਦਾ ਸ਼ਰਧਾਲੂ ਹੈ ਤਾਂ ਉਨ੍ਹਾਂ ਨੇ ਅਤੇ ਸਾਹਿਬਜਾਦਿਆਂ ਨੇ ਉਸ ਦੁਆਰਾ ਪ੍ਰੇਮ ਅਤੇ ਸ਼ਰਧਾ ਪੂਰਵਕ ਲਿਆਂਦਾ ਦੁੱਧ ਗ੍ਰਹਿਣ ਕਰ ਲਿਆ ਅਤੇ ਨਾਲ ਹੀ ਉਸ ਨੂੰ ਇਸ ਸੇਵਾ ਬਦਲੇ ਅਸ਼ੀਰਵਾਦ ਵੀ ਦਿਤਾ ਜਿਸ ਦਾ ਵਰਨਣ ਕਰਦੇ ਹੋਏ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ ਵਿਚ ਦੱਸਿਆ ਗਿਆ ਹੈ:

ਪਹਿਰੇਦਾਰਨ ਰੋਕਯੋ ਜ਼ਬੈ।
ਕਰ ਮਿੰਨਤ ਕੁਛ ਦੀਨੋ ਤਬੈ।
ਛੋਡ ਦੀਨ ਮਾਤਾ ਢਿਗ ਆਯੋ।
ਦੁਗਧ ਘਟਾ ਪੈ ਅਗ੍ਰ ਧਰਾਯੋ।
ਪਿਖ ਕੈ ਪ੍ਰੇਮ ਸੁ ਮੋਤੀ ਕੇਰਾ।
ਮਾਤਾ ਕਹਯੋ ਭਲਾ ਹਵੈ ਤੇਰਾ।
ਮਸਤਕ ਟੇਕਤ ਮੋਤੀ ਗਯੋ।
ਦੁਗਧ ਮਾਤ ਸ਼ਹਿਜ਼ਾਦਨ ਦਯੋ।

ਮਾਤਾ ਜੀ ਅਤੇ ਸਾਹਿਬਜ਼ਾਦੇ ਤ੍ਰਿੰਨ ਦਿਨ ਉਥੇ ਨਵਾਬ ਦੀ ਕੈਦ ਵਿਚ ਰਹੇ। ਭਾਈ ਮੋਤੀ ਰਾਮ ਰੋਜ਼ਾਨਾ ਨੇਮ ਨਾਲ ਰਾਤ ਨੂੰ ਉਨ੍ਹਾਂ ਕੋਲ ਜਾਂਦਾ ਅਤੇ ਉਥੇ ਮੌਜੂਦ ਪਹਿਰੇਦਾਰਾਂ ਨੂੰ ਰਿਸ਼ਵਤ ਦੇ ਕੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਦੁੱਧ ਪਿਲਾਉਣ ਦੀ ਸੇਵਾ ਕਰਦਾ ਰਿਹਾ:

ਸਗਰੇ ਦਿਵਸ ਕਛੂ ਨਹਿੰ ਖਾਯੋ।
ਪਰੀ ਰੈਨ ਮੋਤੀ ਪੈ (ਦੂਧ) ਲਿਆਯੋ।
ਲੇ ਮਾਤਾ ਸਾਹਿਬਜ਼ਾਦਨ ਦੀਨ।
ਸਗਰੀ ਰੈਨ ਚਿੰਤ ਚਿਤ ਪੀਨ।

ਉਨ੍ਹਾਂ ਦਿਨਾਂ ਵਿਚ ਸਰਦੀ ਬਹੁਤ ਪੈ ਰਹੀ ਸੀ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਕੋਲ ਸਰਦੀ ਤੋਂ ਬਚਣ ਲਈ ਕੋਈ ਪ੍ਰਬੰਧ ਨਹੀਂ ਸੀ ਬੱਸ ਰਾਤ ਨੂੰ ਭਾਈ ਮੋਤੀ ਰਾਮ ਜੀ ਗਰਮ ਦੁੱਧ ਪਿਆ ਜਾਂਦੇ ਸਨ। ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥" (ਜਪੁਜੀ ਸਾਹਿਬ) ਅਕਾਲ ਪੁਰਖ ਦੀ ਰਜ਼ਾ ਵਿਚ ਰਹਿੰਦੇ ਹੋਏ ਭਾਣੇ ਨੂੰ ਮਿਠਾ ਕਰਕੇ ਮੰਨਦਿਆਂ" ਇਹ ਸੋਹਲ ਕਲੀਆਂ ਵਰਗੇ ਦਸਮੇਸ਼ ਜੀ ਦੇ ਲਾਲ ਅਤੇ ਰੱਬ ਦਾ ਰੂਪ ਮਾਤਾ ਗੁਜਰੀ ਜੀ ਨਵਾਬ ਦੀ ਕਚਹਿਰੀ ਵਿਚ ਸੂਬਾ ਸਰਹਿੰਦ ਅਤੇ ਸਾਹਿਬਜ਼ਾਦਿਆਂ ਵਿਚਕਾਰ ਹੋਏ ਵਾਰਤਾਲਾਪ ਦੀ ਚਰਚਾ ਕਰਦੇ ਅਤੇ ਮਾਤਾ ਜੀ ਉਨ੍ਹਾਂ ਨੂੰ ਧਰਮ ਵਿਚ ਪੱਕੇ ਰਹਿਣ ਦੀ ਸਿੱਖਿਆ ਦਿੰਦੇ ਬਚਿਆਂ ਦੇ ਮਨਾਂ ਵਿਚੋਂ ਮੌਤ ਦਾ ਭੈਅ ਦੂਰ ਕਰਨ ਹਿਤ ਦਾਦੀ ਮਾਂ ਉਹਨਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਦ੍ਰਿੜ ਕਰਾਉਂਦੇ, "ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥" (579) ਅਤੇ ਧਰਮ ਅਤੇ ਸਵੈਮਾਨ ਲਈ ਸਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਧਰਮ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹੀਦੀਆਂ ਦੀ ਗਾਥਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅੰਸ-ਬੰਸ ਹੋਣ ਸਬੰਧੀ ਦ੍ਰਿੜ ਕਰਾਉਂਦੇ। ਆਪਣੇ ਬੱਚਿਆਂ ਨੂੰ ਆਪਣੇ ਮਹਾਨ ਵਿਰਸੇ ਨਾਲ ਜੋੜਨ ਹਿਤ ਆਪਣੇ ਬੱਚਿਆਂ ਨੂੰ ਜਾਣੂੰ ਕਰਾਉਣ ਦੀ ਅਤਿਅੰਤ ਜ਼ਰੂਰੀ ਜ਼ਿੰਮੇਵਾਰੀ ਅਜੋਕੀਆਂ ਮਾਵਾਂ ਨੂੰ ਵਿਸਰ ਹੀ ਗਈ ਹੈ ਅਤੇ ਸਾਡੀ ਨੌਜੁਆਨ ਪੀੜ੍ਹੀ ਬਝੜੀਟ ਪਈ ਫਿਰ ਰਹੀ ਹੈ। ਵਿਰਸੇ ਨਾਲੋਂ ਟੁੱਟ ਚੁੱਕੀ ਹੈ ਹੁਰ ਅਤੀ ਚਿੰਤਾ ਜੁਨਕ ਬਾਤ ਹੈ। ਇਕ ਰਾਤ ਸਰਦੀ ਦੇ ਨਾਲ ਝੱਖੜ ਵੀ ਝੁਲਣ ਲੱਗਿਆ ਪਰ ਭਾਈ ਮੋਤੀ ਰਾਮ ਆਪਣੀ ਸੇਵਾ ਤੇ ਕਾਇਮ ਰਿਹਾ ਅਤੇ ਉਨ੍ਹਾਂ ਨੂੰ ਨੇਮ ਨਾਲ ਦੁੱਧ ਪਿਆਉਣ ਲਈ ਬੁਰਜ ਵਿਖੇ ਪੁੱਜਿਆ। ਸਾਰੀਆਂ ਔਕੜਾਂ, ਔਝੜਾਂ ਅਤੇ ਮੁਸ਼ਕਲਾਂ ਦੀ ਪਰਵਾਹ ਨਾ ਕਰਦਿਆਂ ਆਪਣੀ ਸਚੀ ਪ੍ਰੀਤ ਅਤੇ ਧਰਮ-ਕਰਮ ਨੂੰ ਨਿਭਾਉਣ ਹਿੱਤ ਬਾਬਾ ਫਰੀਦ ਜੀ ਇਉਂ ਸਮਝਾਉਂਦੇ ਹਨ:- ਤਥਾ

ਕਹਿਤ ਸੁਨਤ ਨਿਸ ਕਾਲੀ ਆਈ।
ਲਿਆਯੋ ਮੋਤੀ ਦੂਧ ਛਕਾਈ।

ਮਾਤਾ ਜੀ ਉਸ ਨੂੰ ਵੇਖ ਕੇ ਪ੍ਰਸੰਨ ਹੋਏ ਅਤੇ ਅਸ਼ੀਰਵਾਦ ਦਿਤਾ। ਤੀਜੇ ਦਿਨ ਨਵਾਬ ਵਜ਼ੀਰ ਖਾਂ ਅਤੇ ਸਾਹਿਬਜ਼ਾਦਿਆਂ ਵਿਚਕਾਰ ਕਾਫੀ ਸਵਾਲ-ਜਵਾਬ ਹੋਏ। ਮਲੇਰਕੋਟਲੇ ਦੇ ਨਵਾਬ ਮੁਹੰਮਦ ਸ਼ੇਰ ਖਾਂ ਨੇ ਕਹਿ ਦਿਤਾ ਕਿ ਇਸਲਾਮ ਦੇ ਅਸੂਲਾਂ ਅਨੁਸਾਰ ਦੁੱਧ ਪੀਂਦੇ (ਸ਼ੀਰਖੋਰ) ਬੱਚਿਆਂ ਨੂੰ ਮਾਰਨਾ ਸ਼ਰ੍ਹਾ ਦੇ ਖਿਲਾਫ ਹੈ ਗੌਂਤੂ ਜਿਸ ਤਰ੍ਹਾਂ ਹਰ ਸਮੇਂ ਹੀ ਰਾਜਿਆਂ/ਮਹਾਰਾਜਿਆਂ/ਵੱਡੇ ਰਾਜ ਨੇਤਾਵਾਂ ਦੇ ਦੁਆਲੇ ਧਰਮਹੀਣ, ਨੀਚ, ਲਾਲਚੀ ਅਤੇ ਝੋਲੀ ਚੁੱਕ ਲੋਕਾਂ ਦਾ ਜਮ ਘਟਾਂ ਬਣਿਆ ਰਹਿੰਦਾ ਹੈ ਉਸੇ ਤਰ੍ਹਾਂ ਇਥੇ ਵੀ ਦੀਵਾਨ ਸੁੱਚਾ ਨੰਦ ਜੋ ਚੰਦੂ ਦੀ ਬੰਸ ਵਿਚੋਂ ਹੀ ਹੋਇਆ ਮੰਨਿਆ ਜਾਂਦਾ ਹੈ, ਨੇ ਨਵਾਬ ਨੂੰ ਉਕਸਾਉਂਦੇ ਹੋਏ ਜੰਮਦੀਆਂ ਸੂਲਾਂ ਦੇ ਮੂੰਹ ਤੋੜਨ ਲਈ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦਾ ਨਵਾਬ ਤੋਂ ਹੁੱਕਮ ਕਰਵਾ ਦਿਤਾ ਅਤੇ ਉਨ੍ਹਾਂ ਨੂੰ ਜਿਉਂਦੇ ਨੀਹਾਂ ਵਿਚ ਚਿਣੇ ਜਾਣ ਦਾ ਹੁਕਮ ਦੇ ਦਿਤਾ ਗਿਆ। ਮਾਨਵਤਾ ਦੇ ਇਤਿਹਾਸ ਵਿਚ ਇਹ ਇਕੋ ਇਕ ਘਿਨਾਉਣੀ ਘਟਨਾ ਸੀ ਜਿਸ ਨੇ ਸਰਹਿੰਦ ਨੂੰ ਸਦੀਵ ਕਾਲ ਲਈ ਕਲੰਕਿਤ ਕਰ ਦਿਤਾ ਅਤੇ ਇਸਲਾਮ ਨੂੰ ਸੱਚੇ ਦਿਲੋਂ ਮੰਨਣ ਵਾਲਿਆਂ ਦਾ ਸਿਰ ਸ਼ਰਮ ਨਾਲ ਝੁਕਾ ਦਿਤਾ। ਨਵਾਬ ਦੁਆਰਾ ਦਿਤੇ ਗਏ ਹੁਕਮ ਅਨੁਸਾਰ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿਤਾ ਗਿਆ। ਸਾਹਿਬਜ਼ਾਦਿਆਂ ਦੀ ਲਾਸਾਨੀ ਅਤੇ ਮਹਾਨ ਸ਼ਹੀਦੀ ਦੀ ਯਾਦ ਨੂੰ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਸੰਭਾਲੇ ਹੋਏ ਹੈ ਜਿਥੇ ਹਰ ਸਾਲ ਤਿੰਨ ਦਿਨ ਸ਼ਹੀਦੀ ਜੋੜ ਮੇਲਾ ਸਜਾਇਆ ਜਾਂਦਾ ਹੈ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖਬਰ ਮਿਲਣ ਤੇ ਮਾਤਾ ਜੀ ਸਮਾਧੀ ਲੀਨ ਹੋ ਗਏ ਅਤੇ ਇਸ ਤਰ੍ਹਾਂ ਮਾਤਾ ਗੁਜਰੀ ਜੀ ਧਰਮ ਅਤੇ ਮਨੁੱਖੀ ਬਰਾਬਰੀ, ਮਨੁੱਖੀ ਹੱਕਾਂ, ਉਚੀਆਂ ਮਾਨਵੀ ਕਦਰਾਂ-ਕੀਮਤਾਂ ਅਤੇ ਸਵੈਮਾਣ ਦੀ ਖਾਤਰ ਸ਼ਹੀਦ ਹੋਣ ਵਾਲੀ ਪਹਿਲੀ ਇਸਤਰੀ ਬਣ ਗਏ ਸਨ ਅਤੇ ਹਮੇਸ਼ਾ ਹੀ ਰਹਿਣਗੇ। ਦੀਵਾਨ ਟੋਡਰ ਮੱਲ ਨੇ ਖੜੀਆਂ ਮੋਹਰਾਂ ਵਿਛਾ ਕੇ ਜ਼ਮੀਨ ਖ੍ਰੀਦੀ ਅਤੇ ਤਿੰਨਾਂ ਮਹਾਨ ਸ਼ਖਸੀਅਤਾਂ ਦਾ ਅੰਤਿਮ ਸਸਕਾਰ ਕਰ ਦਿਤਾ। ਭਾਈ ਮੋਤੀ ਰਾਮ ਮਹਿਰਾ ਜੀ ਨੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੇ ਅੰਤਿਮ ਸਸਕਾਰ ਮੌਕੇ

ਅੱਤਾ ਅਲੀ ਦੀ ਬੀੜ ਵਿਚੋਂ ਚੰਦਨ ਦੀਆਂ ਲੱਕੜਾਂ ਲਿਆ ਕੇ ਦੀਵਾਨ ਟੋਡਰ ਮੱਲ ਜੀ ਦੀ ਸਹਾਇਤਾ ਕੀਤੀ। ਇਹ ਸਥਾਨ ਹੁਣ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਤੋਂ ਥੋੜੀ ਦੂਰ ਅਤੇ ਅੱਜ ਵੀ ਪਿੰਡ ਅਤੇਵਾਲੀ ਵਿਖੇ ਸਥਿਤ ਹੈ।

ਸਸਕਾਰ ਤੋਂ ਕੁਝ ਸਮੇਂ ਬਾਅਦ ਨਵਾਬ ਵਜ਼ੀਰ ਖਾਂ ਨੂੰ ਗੰਗੂ ਦੇ ਨਜਦੀਕ ਸਮਝੇ ਜਾਂਦੇ ਪੰਮੇ ਪਾਸੋਂ ਇਹ ਸੂਹ ਮਿਲੀ ਕਿ ਤਿੰਨ ਰਾਤਾਂ ਮੁਗਲ ਰਾਜ ਦੀਆਂ ਰੋਟੀਆਂ ਨੂੰ ਮੂੰਹ ਨਾ ਲਾਉਣ ਵਾਲੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਨੂੰ ਭਾਈ ਮੋਤੀ ਰਾਮ ਜੀ ਨੇ ਹਕੂਮਤ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਦੁੱਧ ਪਿਲਾਇਆ ਹੈ ਤਾਂ ਉਹ ਕ੍ਰੋਧਿਤ ਹੋ ਉਠਿਆ। ਉਸ ਨੇ ਭਾਈ ਮੋਤੀ ਰਾਮ ਜੀ ਨੂੰ ਪਰਿਵਾਰ ਸਮੇਤ ਗ੍ਰਿਫਤਾਰ ਕਰ ਲਿਆ। ਭਾਈ ਮੋਤੀ ਰਾਮ ਜੀ ਨੇ ਗੁਨਾਹ ਛੁਪਾਉਣ ਦੀ ਬਜਾਏ ਗੁਰੂ ਦੇ ਸੱਚੇ ਸਿੱਖ ਵਾਂਗ ਸਭ ਕੁਝ ਕਬੂਲ ਕਰ ਲਿਆ। ਭਾਈ ਮੋਤੀ ਰਾਮ ਲਈ ਬਿਰਧ ਮਾਤਾ ਅਤੇ ਦੁੱਧ ਪੀਣ ਦੀ ਉਮਰ ਵਾਲੇ ਸਾਹਿਬਜ਼ਾਦਿਆਂ ਨੂੰ ਦੁੱਧ ਪਿਆਉਣਾ ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥ (੧੩੬) ਅਨੁਸਾਰ ਧਰਮ/ਪੁੰਨ ਦਾ ਕੰਮ ਸੀ ਜਗਜਤ ਵੇਦ ਬਿਆਸ ਵੀ ਲਿਖਦੇ ਹਨ, "ਪਰੋਉਪਕਾਰਾਇ ਪੁੰਨਿਆਇ।" ਪਰ ਸਮੇਂ ਦੀ ਹਕੂਮਤ ਦੀ ਨਿਗਾਹ ਵਿਚ ਇਸ ਤੋਂ ਵੱਡਾ ਹੋਰ ਕੋਈ ਗੁਨਾਹ ਨਹੀਂ ਸੀ। ਹਕੂਮਤ ਦੇ ਨਸ਼ੇ ਵਿਚ ਤਾਂ ਬੇਗੁਨਾਹ ਨੂੰ ਵੀ ਫਾਂਸੀ ਲਾਈ ਜਾ ਸਕਦੀ ਹੈ। ਅਜੋਕੇ ਸਮੇਂ ਵੀ ਇਹ ਵਰਤਾਰਾ ਵੇਖਣ ਨੂੰ ਆਮ ਮਿਲਦਾ ਹੈ। ਪਰ ਜੇਕਰ ਕੋਈ ਗੁਨਾਹ ਕਬੂਲ ਕਰ ਲਵੇ ਤਾਂ ਉਸ ਲਈ ਕੀ ਸਜ਼ਾ ਹੋ ਸਕਦੀ ਹੈ ਇਸ ਦਾ ਅੰਦਾਜ਼ਾ ਤਾਂ ਬੁੱਧੀਵਾਨ ਆਪ ਹੀ ਲਾ ਸਕਦੇ ਹਨ। ਭਾਈ ਮੋਤੀ ਰਾਮ ਜੀ ਨੂੰ ਭਾਵੇਂ ਸਜ਼ਾ ਦਾ ਹੱਕਦਾਰ ਮੰਨ ਲਿਆ ਗਿਆ ਸੀ ਪਰ ਬਾਬਾ ਮੋਤੀ ਰਾਮ ਮਹਿਰਾ ਨੂੰ ਮੌਤ ਦਾ ਭੈਅ ਨਹੀਂ ਸੀ .ਉਸਨੂੰ ਆਪਣਾ ਧਰਮ ਅਤੇ ਮਾਨਵੀ ਅਸੂਲ ਪਿਆਰਾ ਸੀ ਉਹ ਗੁਰ ਸੂਰਮਾ ਸੀ। ਅਜਿਹੇ ਸੂਰਮਿਆਂ ਦੀ ਸ਼ਹੀਦੀ ਨੂੰ ਗੁਰਬਾਣੀ ਵਿਚ ਇਉਂ ਅੰਕਿਤ ਕੀਤਾ ਗਿਆ ਹੈ, [redacted] " (579) ਪਰਿਵਾਰ ਸਮੇਤ ਅਸਹਿ ਅਤੇ ਅਕਹਿ ਤਸੀਹੇ ਝੱਲਦਿਆਂ ਬਾਬਾ ਮੋਤੀ ਰਾਮ ਮਹਿਰਾ ਜੀ ਨੇ 27 ਸਾਲ ਦੀ ਉਮਰ ਵਿਚ ਆਪਣੇ ਸਤਿਗੁਰਾਂ ਨਾਲ ਆਪਣਾ ਸਨੇਹ, ਪਿਆਰ ਦਾ ਰਿਸ਼ਤਾ ਨਿਰਭੈਤਾ, ਦ੍ਰਿੜ੍ਹਤਾ ਅਤੇ ਦਲੇਰੀ ਨਾਲ ਨਿਭਾਇਆ ਸੀ। ਕਿਸੇ ਸਾਇਰ ਨੇ ਵੀ ਅਜਿਹੇ ਸ਼ਹੀਦਾਂ ਪ੍ਰਤੀ ਇਉਂ ਲਿਖਿਆ ਹੈ, "ਸ਼ਹੀਦੋ ਕੀ ਕਤਲਗਾਹ ਸੇ ਕਿਆ ਬੇਹਤਰ ਹੈ ਕਾਅਬਾ, ਸ਼ਹੀਦੋ ਕੀ ਖਾਕ ਤੇ ਖੁਦਾ ਵੀ ਕੁਰਬਾਂ ਹੋਤਾ ਹੈ।" ਪਰ ਮਾਨਵਤਾ ਦੇ ਇਤਿਹਾਸ ਵਿਚ ਉਸ ਦਾ ਨਾਮ ਹਮੇਸ਼ਾਂ ਲਈ ਅਮਰ ਹੋ ਗਿਆ। ਉਸ ਨੂੰ ਬਹੁਤ ਭਾਰੀ ਸਜ਼ਾ ਦਿਤੀ ਗਈ। ਉਸਦਾ ਸਮੁੱਚਾ ਪਰਿਵਾਰ ਕੋਹਲੂ ਵਿਚ ਪੀੜ ਕੇ ਮਾਰ ਦਿਤਾ ਗਿਆ। ਭਾਈ ਮੋਤੀ ਰਾਮ ਜੀ ਦੀ ਘਾਲਣਾ ਪ੍ਰਤੀ ਸ਼ਰਧਾ ਅਤੇ ਸਤਿਕਾਰ ਇਹਨਾਂ ਲਫਜਾਂ ਨਾਲ ਪ੍ਰਗਟ ਕੀਤੀ ਜਾਂਦੀ ਹੈ:

ਧੰਨ ਮੋਤੀ ਜਿਨ ਪੁੰਨ ਕਮਾਇਆ।
ਗੁਰ ਲਾਲਾਂ ਤਾਈਂ ਦੁੱਧ ਪਿਲਾਇਆ।

ਹੱਕ ਅਤੇ ਸੱਚ ਉਤੇ ਨਿਧੜਕ ਅਤੇ ਸਾਬਤ ਕਦਮੀ ਨਾਲ ਪਹਿਰਾ ਦੇਣ ਵਾਲੇ ਨੂੰ ਗੁਰਮਤਿ ਸੀਸ ਤਲੀ ਉਤੇ ਧਰਕੇ ਆਪਣਾ ਮਹਾਨ ਬਲੀਦਾਨ ਦੇਣ ਲਈ ਇਉਂ ਪ੍ਰੇਰਿਤ ਕਰਦੀ ਹੈ:-

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥ (੧੪੧੨)

ਇਸੇ ਮਹਾਨ ਸਿਧਾਂਤ ਉਤੇ ਚੱਲਦਿਆਂ ਬਾਬਾ ਮੋਤੀ ਰਾਮ ਮਹਿਰਾ ਨੇ ਸੱਚ ਦਾ ਪਲਾ ਨਹੀਂ ਛੱਡਿਆ, ਮਾਤਾ ਗੁਜਰੀ ਜੀ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਜੀ ਦੀ ਕੀਤੀ ਦੁੱਧ/ਪਾਣੀ ਨਾਲ ਸੇਵਾ ਦੀ ਅਸਲੀਅਤ ਤੋਂ ਮੁਕਰਿਆ ਨਹੀਂ ਸਗੋ ਮੌਤ ਨੂੰ ਕਬੂਲ ਕਰ ਲਿਆ ਅਤੇ ਜਿਸਦਾ ਨਤੀਜਾ ਪਰਿਵਾਰ ਸਮੇਤ ਕੋਹਲੂ ਥਾਂਈ ਪੀੜਿਆ ਗਿਆ ਅਤੇ ਅਕਾਲ ਪੁਰਖ ਦੀ ਦਰਗਾਹ ਵਿਚ ਉਜਲ ਮੁੱਖ ਲੈ ਕੇ ਆਪਣਾ ਜੀਵਨ ਸਫ਼ਲ ਕਰਕੇ ਸਦਾ-ਸਦਾ ਲਈ ਅਮਰ ਹੋ ਗਿਆ। ਇਸ ਤਰ੍ਹਾਂ ਦੀਵਾਨ ਟੋਡਰ ਮੱਲ ਜੀ ਨੂੰ ਵੀ ਸਮੇਤ ਪਰਿਵਾਰ ਕੋਹਲੂ ਥਾਂਈਂ ਪੀੜ ਕੇ ਸ਼ਹੀਦ ਕਰ ਦਿਤਾ ਗਿਆ ਸੀ। ਉਹਨਾ ਮਹਾਨ ਅਤੇ ਲਾਮਿਸਾਲ ਸ਼ਹੀਦਾਂ ਨੂੰ ਹਰ ਰੋਜ ਅਰਦਾਸ ਵਿਚ ਖਾਲਸਾ ਪੰਥ ਵੱਲੋਂ "ਜਿਨ੍ਹਾਂ ਨੂੰ ਕੀਮਾ ਕੀਮਾ ਕੀਤਾ ਗਿਆ" ਕਹਿਕੇ ਯਾਦ ਕੀਤਾ ਜਾਂਦਾ ਹੈ।

ਜਾਲਮ ਸੂਬਾ ਸਰਹਿੰਦ ਦੇ ਗੈਰ ਮਨੁੱਖੀ ਹੁਕਮ ਨਾਲ ਜਿਥੇ ਭਾਈ ਮੋਤੀ ਰਾਮ ਜੀ ਨੂੰ ਸ਼ਹੀਦ ਕੀਤਾ ਗਿਆ ਉਥੇ ਉਨ੍ਹਾਂ ਦੀ ਬਿਰਧ ਮਾਤਾ ਅਤੇ ਸੱਤ ਸਾਲ ਦੇ ਛੋਟੇ ਪੁੱਤਰ ਅਤੇ ਪਤਨੀ ਨੂੰ ਵੀ ਕੋਹਲੂ ਥਾਈਂ ਪੀੜਕੇ ਸ਼ਹੀਦ ਕਰ ਦਿਤਾ ਗਿਆ। ਕੋਹਲੂ ਥਾਂਈਂ ਤਾਂ ਤਿਲ, ਵੜੇਂਵੇ ਅਤੇ ਸਰੋਂ ਵਰਗੀਆਂ ਬਹੁਤ ਹੀ ਛੋਟੇ ਅਕਾਰ ਦੀਆਂ ਜਿਨਸਾਂ ਪੀੜੀਆਂ ਜਾਂਦੀਆਂ ਹਨ ਪ੍ਰੰਤੂ ਕਿਸੇ ਜਿਉਂਦੇ ਮਨੁੱਖ ਨੂੰ ਕੋਹਲੂ ਥਾਈਂ ਪੀੜਿਆ ਜਾਣਾ ਮਨੁੱਖਤਾ ਵਿਚ ਵਰਤਦੇ ਰਹੇ ਜ਼ੁਲਮਾਂ ਦੇ ਇਤਿਹਾਸ ਵਿਚ ਅਤਿ ਘਿਨਾਉਣੀ, ਦੁਖਦਾਇਕ, ਸ਼ਰਮਨਾਕ ਘਟਨਾ ਹੈ ਜਿਸ ਬਾਰੇ ਸੁਣਦਿਆਂ ਹੀ ਜਦੋਂ ਸਾਰਾ ਨਕਸ਼ਾ ਮਨੁੱਖੀ ਮਨ ਦੀ ਸਕਰੀਨ ਉਤੇ ਆਉਂਦਾ ਹੈ ਤਾਂ ਰੂਹ ਕੰਬ ਉਠਦੀ ਹੈ, ਕੁਰਲਾ ਉਠਦੀ ਹੈ। ਅਜਿਹੀ ਮਨੁੱਖੀ ਦਰਿੰਦਗੀ ਸਮੁੱਚੀ ਮਾਨਵਤਾ ਨੂੰ ਸ਼ਰਮਸ਼ਾਰ ਕਰ ਦਿੰਦੀ ਹੈ। ਐਸਾ ਜ਼ੁਲਮ ਕਰਨ ਵਾਲਿਆਂ ਨੂੰ ਮਨੁੱਖ ਮੰਨਣਾ ਤਾਂ ਦੂਰ ਦੀ ਗੱਲ ਸਗੋਂ ਉਹ ਤਾਂ ਖਤਰਨਾਕ ਤੋਂ ਖਤਰਨਾਕ ਖ਼ੂੰਖਾਰ ਮਾਸਾਹਾਰੀ ਜਾਨਵਰਾਂ ਨਾਲੋਂ ਮਾੜੇ ਅਤੇ ਘਿਰਣਤ ਸਮਝੇ ਜਾਂਦੇ ਹਨ। ਅਜਿਹੇ ਮਨਮੁਖਾਂ/ਜ਼ਾਲਮਾਂ ਦੀ ਚਰਚਾ ਹਮੇਸ਼ਾ

ਘਿਰਣਾ ਅਤੇ ਨਫਰਤ ਨਾਲ ਹੀ ਕੀਤੀ ਜਾਂਦੀ ਹੈ।

ਇਸ ਮਹਾਨ ਸ਼ਹੀਦੀ ਨਾਲ ਭਾਈ ਮੋਤੀ ਰਾਮ ਜੀ ਅਤੇ ਪਰਿਵਾਰ ਨੇ ਸ਼ਹੀਦ ਸਿੰਘਾਂ/ਸਿੰਘਣੀਆਂ/ਭੁਚੰਗੀਆਂ ਦੀਆਂ ਸ਼ਹੀਦੀਆਂ ਅਤੇ ਲਾਮਿਸਾਲ ਕੁਰਬਾਨੀਆਂ ਦੇ ਇਤਿਹਾਸ ਵਿਚ ਇਕ ਹੋਰ ਨਵਾਂ ਅਧਿਆਇ ਜੋੜ ਦਿਤਾ ਅਤੇ ਉਹ ਸਦੀਵ ਕਾਲ ਲਈ ਇਤਿਹਾਸ ਅਤੇ ਲੋਕ ਸਿਮਤੀਆਂ ਵਿਚ ਅਮਰ ਹੋ ਗਏ। ਉਨ੍ਹਾਂ ਦੀ ਸ਼ਹੀਦੀ ਸਮੁੱਚੀ ਕੌਮ ਦਾ ਅਨਮੋਲ ਵਿਰਸਾ ਹੈ ਉਹ ਸਾਰੀ ਕੌਮ ਦੇ ਸਾਂਝੇ ਸ਼ਹੀਦ ਹਨ। ਸ਼ਹੀਦਾਂ ਦੀ ਸ਼ਹੀਦੀ ਨੂੰ ਜਾਤਾਂ/ਕਬੀਲਿਆਂ/ਪਰਿਵਾਰਾਂ ਨਾਲ ਬੰਨਣਾ ਠੀਕ ਅਤੇ ਯੋਗ ਨਹੀਂ ਹੈ। ਇਸ ਤਰ੍ਹਾਂ ਕਰਨ ਨਾਲ ਸ਼ਹੀਦ ਦੀ ਮਹਾਨ ਕੁਰਬਾਨੀ ਨੂੰ ਛੁਟਿਆਉਣ ਵਾਲੀ ਗੱਲ ਹੁੰਦੀ ਹੈ। ਜੇਕਰ ਕੋਈ ਵਿਤਕਰਾ ਹੁੰਦਾ ਹੈ ਤਾਂ ਅਜਿਹੀ ਸੋਚ ਵਜੀਰ ਖਾਂ ਵਲੋਂ ਢਾਹੇ ਅਸਹਿ ਅਤੇ ਅਕਹਿ ਜੁਲਮ ਉਤੇ ਇਕ ਹੋਰ ਜੁਲਮ ਹੋਵੇਗਾ। ਅਜਿਹੀ ਸੋਚ ਵਿਰੁਧ ਨਿਸਚਿਤ ਰੂਪ ਵਿਚ ਜਰੂਰ ਹੀ ਬੁਲੰਦ ਅਤੇ ਵੱਖਰੀ ਅਵਾਜ਼ ਉਠਾਉਣੀ ਚਾਹੀਦੀ ਹੈ। ਅਜਿਹੀ ਵਿਤਕਰੇਬਾਜੀ ਕਰਨ ਵਾਲੇ ਨੀਚ ਸੋਚ ਦੇ ਮਾਲਕ ਲੋਕ ਮਾਨਵਤਾ ਉਤੇ ਕਲੰਕ ਹਨ ਉਨ੍ਹਾਂ ਦੀ ਘਿਨਾਉਣੀ ਅਤੇ ਗੈਰਮਾਨਵੀ ਸੋਚ ਵਿਰੁਧ ਖੜਾ ਹੋਣਾ ਮਾਨਵਤਾ ਪ੍ਰਤੀ ਆਪਣਾ ਫਰਜ਼ ਨਿਭਾਉਣਾ ਹੋਵੇਗਾ।

ਭਾਈ ਮੋਤੀ ਰਾਮ ਮਹਿਰਾ ਦੀ ਯਾਦ ਵਿਚ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਥਾਨ ਤੋਂ ਥੋੜੀ ਦੂਰੀ ਤੇ ਹੀ ਅਮਰ ਸ਼ਹੀਦ ਬਾਬਾ ਮੋਤੀ ਰਾਮ ਮਹਿਰਾ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਵਲੋਂ ਇਕ ਗੁਰਦੁਆਰਾ ਸਾਹਿਬ ਦੀ ਸਥਾਪਨਾ ਕੀਤੀ ਗਈ ਹੈ। ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਇਸੇ ਟਰੱਸਟ ਵਲੋਂ ਕੀਤਾ ਜਾ ਰਿਹਾ ਹੈ। ਲੇਖਕ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਆਪਣੇ ਪ੍ਰਧਾਨਗੀ ਕਾਰਜਕਾਲ ਸਮੇਂ ਮਹਾਨ ਸ਼ਹੀਦ ਅਤੇ ਗੁਰੂ ਘਰ ਦੇ ਅਨਿੰਨ ਸ਼ਰਧਾਲੂ ਸਿੱਖ ਬਾਬਾ ਮੋਤੀ ਰਾਮ ਮਹਿਰਾ ਜੀ ਦੀ ਯਾਦ ਵਿਚ ਮਾਤਾ ਗੁਜਰੀ ਕਾਲੇਜ ਸ੍ਰੀ ਫਤਹਿਗੜ੍ਹ ਸਾਹਿਬ ਦੇ ਬਿਲਕੁੱਲ ਨਜਦੀਕ ਬਾਬਾ ਮੋਤੀ ਰਾਮ ਮਹਿਰਾ ਯਾਦਗਾਰੀ ਕੰਪਿਊਟਰ ਸਾਇੰਸ ਅਤੇ ਰਿਸਰਚ ਕਾਲੇਜ ਦੀ ਉਸਾਰੀ ਕਰਵਾਈ ਸੀ। ਜਿਥੇ ਅੱਜ ਕੱਲ ਅਨੇਕਾਂ ਹੀ ਵਿਦਿਆਰਥੀ ਇਸ ਆਧੁਨਿਕ ਵਿਸ਼ੇ ਵਿਚ ਸਿਖਿਆ ਪ੍ਰਾਪਤ ਕਰ ਰਹੇ ਹਨ ਅਤੇ ਆਪਣੀ ਸਵੈਮਾਣ ਵਾਲੀ ਰੋਜ਼ੀ-ਰੋਟੀ ਕਮਾਉਣ ਯੋਗ ਬਣ ਰਹੇ ਹਨ ਅਤੇ ਆਪਣੇ ਮਰਨ ਅਤੇ ਅਦੁਤੀ ਵਿਰਸੇ ਤੋਂ ਜਾਣੂ ਹੋ ਰਹੇ ਹਨ।

ਸਾਕਾ ਸਰਹਿੰਦ ਨਾਲ ਸਬੰਧਤ ਸੂਬੇਦਾਰ ਵਜ਼ੀਰ ਖਾਨ ਅਤੇ ਸੁੱਚਾ ਨੰਦ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਕੀਤੇ ਜੁਲਮਾਂ ਅਤੇ ਪਾਪਾਂ ਦੀ ਸਜ਼ਾ ਦਿੰਦਿਆਂ ਸਦਾ ਦੀ ਨੀਂਦ ਸੁਲਾ ਕੇ ਦੋਜ਼ਖ ਨੂੰ ਭੇਜ ਦਿਤਾ। ਗੰਗੂ ਵਲੋਂ ਮਾਤਾ ਜੀ ਦਾ ਧਨ ਚੁਰਾਉਣ ਲਈ ਕੀਤੀ ਠੱਗੀ ਬਹੁਤਾ ਸਮਾਂ ਗੁਝੀ ਨਾਂਹ ਰਹੀ ਅਤੇ ਭੇਦ ਖੁਲ ਗਿਆ ਅਤੇ ਭੇਦ ਖੁਲਣ ਉਪਰੰਤ ਗੰਗੂ ਨੇ ਜੋ ਧਨ ਮਾਤਾ ਗੁਜਰੀ ਜੀ ਦਾ ਚੁਰਾਇਆ ਸੀ ਉਸ ਦੀ ਵਸੂਲੀ ਅਤੇ ਇਹ ਸੋਚਕੇ ਕਿ ਜੋ ਗੰਗੂ 16 ਸਾਲ ਦਸਮੇਸ਼ ਜੀ ਦੇ ਪਾਸ ਰਹਿ ਕੇ ਧਨ ਅਤੇ ਸੂਬੇ ਸਰਕਾਰ ਪਾਸੋਂ ਇਨਾਮ ਪ੍ਰਾਪਤ ਕਰਨ ਦੇ ਲਾਲਚ ਕਾਰਨ ਵਿਸ਼ਵਾਸਘਾਤ ਕਰ ਸਕਦਾ ਹੈ ਉਹ ਮੁਗਲ ਸਰਕਾਰ ਪ੍ਰਤੀ ਵੀ ਵਫ਼ਾਦਾਰ ਨਹੀਂ ਹੋ ਸਕਦਾ, ਨੂੰ ਮੁੱਖ ਰੱਖਦਿਆਂ ਉਸਨੂੰ ਮੁਗਲ ਸਰਕਾਰ ਦੇ ਹੁਕਮ ਨਾਲ ਤਸੀਹੇ ਦੇ ਕੇ ਮਾਰ ਦਿਤਾ ਗਿਆ। ਬੇਗਮ ਜੈਨੁਬ-ਨਿਸਾਂ ਉਰਫ ਲਖਪਠ ਜੈਨਾ ਦੇ ਸੂਬਾ ਸਰਹਿੰਦ ਨੂੰ ਮਾਸੂਮ ਜਿੰਦਾਂ ਨੂੰ ਸ਼ਹੀਦ ਕਰਨੋ ਵਰਜਣ ਦੇ ਬਾਵਜੂਦ ਜਦੋਂ ਸੋਹਲ ਕਲੀਆਂ ਵਰਗੇ ਨੰਨ੍ਹੇ ਬੱਚਿਆਂ ਨੂੰ ਬੇ ਰਹਿਮੀ ਨਾਲ ਸ਼ਹੀਦ ਕਰ ਦਿਤਾ ਗਿਆ ਤਾਂ ਲਖਪਠ ਜੈਨਾ ਨੇ ਸੂਬੇ ਸਾਹਮਣੇ ਬਹੁਤ ਭਾਰੀ ਵਰਲਾਪ ਕੀਤਾ ਅਤੇ ਅੰਤ ਨੂੰ ਆਪਣੇ ਸਰੀਰ ਵਿਚ ਖੰਜਰ ਖੋਭਕੇ ਉਸ ਨੇ ਆਪਣੀ ਜਿੰਦਗੀ ਦਾ ਅੰਤ ਕਰ ਲਿਆ। ਇਸ ਗੱਲ ਦਾ ਅਫ਼ਸੋਸ ਕਿ ਸਾਡੇ ਬੁਧੀਜੀਵੀਆਂ, ਪ੍ਰਚਾਰਕਾਂ, ਢਾਡੀਆਂ ਅਤੇ ਕਵੀਸ਼ਰਾਂ ਨੇ ਨਵਾਬ ਮੁਹੰਮਦ ਸ਼ੇਰ ਖਾਨ ਦੀ ਗੱਲ ਹੈ ਕੀਤੀ ਹੈ ਪ੍ਰੰਤੂ ਬੇਗਮ ਜੈਨੁਬ-ਨਿਸਾਂ ਬਾਰੇ ਕਦੀ ਚਰਚਾ ਹੀ ਨਹੀਂ ਕੀਤੀ। ਇਹ ਉਸ ਨਾਲ ਬੇ ਇਨਸਾਫੀ ਹੀ ਹੈ। ਹਾਂ! ਕੇਵਲ ਭਾਈ ਵੀਰ ਸਿੰਘ ਜੀ ਨੇ "ਕਲਗੀਧਰ ਚਮਤਕਾਰ" ਨਾਮੀ ਪੁਸਤਕ ਵਿਚ ਜਰੂਰ ਉਸ ਦੀ ਚਰਚਾ ਕੀਤੀ ਹੈ ਅਤੇ ਇਤਹਾਸ ਦੇ ਇਸ ਬੇਮਿਸਾਲ ਹਿਸੇ ਨੂੰ ਜੀਵਤ ਰੱਖਿਆ ਹੈ। ਦੀਵਾਨ ਟੋਡਰ ਮੱਲ ਉਤੇ ਦੋਸ਼ ਲਾਇਆ ਗਿਆ ਕਿ ਜਿਹੜਾ ਅਹਿਲਕਾਰ ਮੁਗਲ ਸਰਕਾਰ ਅਧੀਨ ਹੁੰਦਾ ਹੋਇਆ ਵੀ ਆਪਣੇ ਸਤਿਗੁਰਾਂ ਨਾਲ ਜੁੜਿਆ ਹੋਇਆ ਹੈ ਉਹ ਮੁਗਲ ਹਕੂਮਤ ਦਾ ਕਦੀ ਵੀ ਖੈਰ ਖਾਹ/ ਵਫਾਦਾਰ ਨਹੀਂ ਹੋ ਸਕਦਾ। ਉਸ ਨੂੰ ਵੀ ਸਮੇਤ ਪਰਿਵਾਰ ਕੋਹਲੂ ਥਾਂਈਂ ਪੀੜ ਕੇ ਸ਼ਹੀਦ ਕਰ ਦਿਤਾ ਗਿਆ। ਇਸ ਤਰ੍ਹਾਂ ਬਦੀ ਦੀਆਂ ਸ਼ਕਤੀਆਂ ਨੂੰ ਅੱਜ ਜਦੋਂ ਵੀ ਕੋਈ ਯਾਦ ਕਰਦਾ ਹੈ ਤਾਂ ਪੂਰੀ ਘ੍ਰਿਣਾ ਅਤੇ ਨਫਰਤ ਨਾਲ ਹੀ ਕਰਦਾ ਹੈ ਜਦੋਂ ਕਿ ਨੇਕੀ ਦੀਆਂ ਸ਼ਕਤੀਆਂ ਬਾਬਾ ਮੋਤੀ ਰਾਮ ਮਹਿਰਾ ਜੀ, ਦੀਵਾਨ ਟੋਡਰ ਮੱਲ ਜੀ ਨੂੰ ਸੀਸ ਨਿਵਾ ਕੇ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ ਅਤੇ ਜੈਨੁਬ-ਨਿਸਾਂ ਨੇ ਭਾਵੇਂ ਹਾਲਾਤਾਂ ਕਾਰਨ ਇਸਲਾਮ ਧਾਰਨ ਕਰ ਲਿਆ ਸੀ ਪ੍ਰੰਤੂ ਉਸਦਾ ਗੁਰੂ ਘਰ ਨਾਲ ਬਚਪਨ ਦਾ ਰਿਸ਼ਤਾ ਕਾਇਮ ਰਿਹਾ ਅਤੇ ਉਸ ਅੰਦਰ "ਮਾਂ" ਦੇ ਧੜਕਦੇ ਦਿਲ ਨੇ ਆਪਣੀ ਜਾਨ ਦੇ ਕੇ ਸੂਬਾ ਸਰਹਿੰਦ ਦੇ ਜੁਲਮ ਦਾ ਸਖਤ ਵਿਰੋਧ ਕੀਤਾ। ਇਨ੍ਹਾਂ ਤਿੰਨਾਂ ਦੀ ਨੇਕੀ ਅਤੇ ਕੁਰਬਾਨੀ ਹਮੇਸ਼ਾ-ਹਮੇਸ਼ਾ ਲਈ ਲੋਕ ਸਿਮ੍ਰਤੀ ਵਿਚ ਕਾਇਮ ਹੀ ਨਹੀਂ ਰਹੇਗੀ ਸਗੋਂ ਪੀੜ੍ਹੀ ਦਰ ਪੀੜ੍ਹੀ ਕੌਮ ਲਈ ਰੋਸ਼ਨ ਮੀਨਾਰ ਰਹੇਗੀ। ਖਾਲਸਾ ਪੰਥ ਨੂੰ ਇਹਨਾਂ ਸ਼ਹੀਦਾਂ ਦੀ ਯਾਦ ਵੀ ਹਰ ਸਾਲ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਮਨਾਉਣੀ ਚਾਹੀਦੀ ਹੈ ਤਾਂ ਜੋ ਸਾਡੀ ਨੌਜੁਆਨ ਪੀੜ੍ਹੀ ਇਹਨਾਂ ਦੇ ਜੀਵਨ ਅਤੇ ਕੁਰਬਾਨੀ ਤੋਂ ਸੇਧ ਲੈ ਸਕੇ ਅਤੇ ਨਸ਼ੇ, ਨੰਗੇਜਵਾਦ, ਅਸ਼ਲੀਲਤਾ

ਅਤੇ ਪਤਿੱਤਪੁਣੇ ਨੂੰ ਤਿਆਗ ਕੇ ਆਪਣੀਆਂ ਜਿੰਦਗੀਆਂ ਨੂੰ ਸਵੱਛ ਅਤੇ ਸਵੈਮਾਣ ਭਰਪੂਰ ਬਣਾਉਣ ਲਈ ਪ੍ਰੇਰਿਤ ਹੋ ਸਕੇ ਅਤੇ ਉਹਨਾਂ ਅੰਦਰ ਹੱਕ ਅਤੇ ਸੱਚ ਦਾ ਪੱਲਾ ਫੜਨ ਅਤੇ ਕੁਰਬਾਨੀ ਦੀ ਭਾਵਨਾ ਪੈਦਾ ਹੋ ਸਕੇ। ਅਮਰ ਸ਼ਹੀਦ ਅਤੇ ਇਨਸਾਨੀਅਤ ਦੇ ਅਲੰਬਰਦਾਰ/ਪਹਿਰੇਦਾਰ ਬਾਬਾ ਮੋਤੀ ਰਾਮ ਮਹਿਰਾ ਜੀ ਸਚਮੁੱਚ ਹੀ ਸੁਚਾ ਮੋਤੀ ਸੀ, ਅਨਮੋਲ ਹੀਰਾ ਸੀ ਪੰਥ ਰਤਨ ਸੀ, ਗੁਰ ਸੂਰਮਾ ਸੀ, ਦ੍ਰਿੜਤਾ ਅਤੇ ਸਿਦਕਦਿਲੀ ਦੀ ਮੂਰਤ ਸੀ ਅਤੇ ਇਨਸਾਨੀਅਤ ਦਾ ਪਹਿਰੇਦਾਰ ਸੀ। ਉਹ ਅੱਜ ਵੀ ਹਨ ਅਤੇ ਭਵਿੱਖ ਵਿਚ ਵੀ ਰਹਿਣਗੇ। ਉਹਨਾਂ ਦੀ ਕੁਰਬਾਨੀ ਹਮੇਸ਼ਾ-ਹਮੇਸ਼ਾ ਲਈ ਕੌਮ ਲਈ ਹੀ ਨਹੀਂ ਸਗੋਂ ਸਮੁੱਚੀ ਮਾਨਵਤਾ ਲਈ ਇਕ ਰੋਸ਼ਨ ਮੀਨਾਰ ਦਾ ਕੰਮ ਕਰਦੀ ਰਹੇਗੀ। ਉਹ ਸਮੁੱਚੀ ਕੌਮ ਦਾ ਮਹਾਨ ਅਤੇ ਲਾਮਿਸਾਲ ਵਿਰਸਾ ਹਨ। ਉਨ੍ਹਾਂ ਨੂੰ ਕਿਸੇ ਇਕ ਜਾਤੀ ਜਾਂ ਸਥਾਨ ਨਾਲ ਨਹੀਂ ਬੰਨਿਆ ਜਾ ਸਕਦਾ। ਸਮੁੱਚੀ ਕੌਮ ਨੂੰ ਉਹਨਾਂ ਦੀ ਕੁਰਬਾਨੀ ਅਤੇ ਸ਼ਹੀਦੀ ਉਤੇ ਮਾਣ ਹੈ ਅਤੇ ਰਹੇਗਾ ਵੀ। ਆਓ! ਅਸੀਂ ਸਾਰੇ ਉਨ੍ਹਾਂ ਦੀ ਮਹਾਨ ਸ਼ਹਾਦਤ ਨੂੰ ਸੀਸ ਨਿਵਾਈਏ। ਇਹਨਾਂ ਮਹਾਨ ਅਤੇ ਅਦੁੱਤੀ ਸ਼ਹੀਦਾਂ ਨੇ ਆਪਣੀਆਂ ਅਨਮੋਲ ਜਿੰਦਾਂ ਕੁਰਬਾਨ ਕਰਕੇ ਕੌਮ ਨੂੰ ਜਿੰਦਗੀ ਬਖਸ਼ੀ ਹੈ। ਆਪਣੇ ਮਹਾਨ ਸ਼ਹੀਦਾਂ ਨੂੰ ਵਿਸਾਰ ਦੇਣ ਵਾਲੀਆਂ ਕੌਮਾਂ ਸਦਾ ਲਈ ਸ਼ਫੇ ਹਸਤੀ ਤੋਂ ਮਿਟ ਜਾਇਆ ਕਰਦੀਆਂ ਹਨ। ਕਿਸੇ ਸਾਇਰ ਨੇ ਠੀਕ ਹੀ ਕਿਹਾ ਹੈ, "ਜਿਨ੍ਹਾਂ ਕੌਮਾਂ ਨੂੰ ਆਪਣੇ ਵਿਰਸੇ ਦਾ ਅਹਿਸਾਸ ਨਹੀਂ ਹੁੰਦਾ। ਉਨ੍ਹਾਂ ਕੌਮਾਂ ਦਾ ਕੋਈ ਇਤਹਾਸ ਨਹੀਂ ਹੁੰਦਾ" ਇਸ ਲਈ ਆਪਣੇ ਵਿਲੱਖਣ ਅਤੇ ਸ਼ਾਨਾਮੱਤੇ ਵਿਰਸੇ ਨੂੰ ਸੰਭਾਲਣ ਅਤੇ ਉਸ ਤੋਂ ਰੋਸ਼ਨੀ ਲੈ ਕੇ ਆਪਣਾ ਜੀਵਨ ਮਾਰਗ ਤਹਿ ਕਰਨਾ ਹੀ ਸਾਡੇ ਲਈ ਸ਼ੋਭਨੀਕ ਹੈ ਅਤੇ. ਇਹੋ ਹੀ ਉਹਨਾਂ ਸ਼ਹੀਦਾਂ ਅਤੇ ਕੌਮੀ ਪਰਵਾਨਿਆਂ ਨੂੰ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ।

---

__ਸਫਾ 5 ਦੀ ਬਾਕੀ__

*ਪੈਰਵੀ ਕਰੇਗਾ ਵੁਹ ਭੀ ਬੇ-ਮੁਖ ਔਰ ਲਾਇਕ ਤਨਖਾਹ ਪੰਥ ਕੇ ਸਮਝਾ ਜਾਇਗਾ ਔਰ ਵੈਸੇ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫਕਤ, ਬਤਾਰੀਖ ਸਤਵੀਂ, ਮਾਹ ਚੇਤ, ਸੰਮਤ 418 ਗੁਰੂ ਨਾਨਕ ਸਾਹੀ ਮੁਤਾਬਿਕ 18 ਮਾਰਚ ਸੰਨ 1887 ਈਸਵੀ।*

ਦਰਤਖਤ ਹਾਜ਼ਰੀਨ ਸਿੰਘਾਨ ਉਹਦੇਦਰਾਨ
ਵਾ ਗ੍ਰੰਥੀਆਨ ਵਾ ਪੁਜਾਰੀਅਨ।

ਇਸ ਹੁਕਮਨਾਮੇ ਦੇ ਖਿਲਾਫ ਰੋਸ ਵਜੋਂ ਗਿਆਨੀ ਦਿੱਤ ਸਿੰਘ ਨੇ ਇਸ ਜੁੰਡਲੀ 'ਤੇ ਇਕ ਅਜਿਹਾ ਵਿਅੰਗ ਸਵਪਨ ਨਾਟਕ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਕਿ ਇਸ ਜੁੰਡਲੀ ਨੇ ਗਿਆਨੀ ਦਿੱਤ ਸਿੰਘ 'ਤੇ ਵੀ ਮੁਕੱਦਮਾ ਕਰ ਦਿੱਤਾ ਸੀ। ਹੇਠਲੀ ਅਦਾਲਤ ਨੇ 51 ਰੁ: ਜੁਰਮਾਨਾ ਕਰ ਦਿੱਤਾ ਸੀ ਤੇ ਉਪਰਲੀ ਅਦਾਲਤ ਨੇ ਇਹ ਮੁਆਫ ਕਰ ਦਿੱਤਾ ਸੀ।

ਇਕ ਸਦੀ ਤੋਂ ਵੀ ਵੱਧ, ਸਿੱਖ ਕੌਮ ਨੂੰ ਚੇਤੇ ਆਇਆ ਤੇ 1894 ਈ: ਵਿੱਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਉਹ ਹੁਕਮਨਾਮਾ ਵਾਪਸ ਲੈ ਕੇ ਮਰਨ ਉਪਰੰਤ ਪ੍ਰੋ: ਗੁਰਮੁਖ ਸਿੰਘ ਜੀ ਨੂੰ ਪੰਥ ਵਿੱਚ ਵਾਪਸ ਲੈ ਲਿਆ ਗਿਆ ਸੀ। ਇਸ ਤਰ੍ਹਾਂ ਪ੍ਰੋ: ਗੁਰਮੁਖ ਸਿੰਘ ਸਬੰਧੀ ਦਿਤੇ ਉਪਰੋਕਤ ਹਵਾਲਿਆਂ ਤੋਂ ਭਲੀ ਭਾਤ ਸਿੱਧ ਹੋ ਜਾਂਦਾ ਹੈ ਕਿ ਪ੍ਰੋ: ਗੁਰਮੁਖ ਸਿੰਘ ਇਕ ਸਚੇ-ਸੁਚੇ ਤੇ ਦ੍ਰਿੜ ਇਰਾਦੇ ਵਾਲੀ ਬਹੁ-ਪੱਖੀ ਸ਼ਖਸ਼ੀਅਤ ਦੇ ਮਾਲਕ ਸਨ। ਸਿੱਖੀ ਪ੍ਰਤੀ ਉਨ੍ਹਾਂ ਦੇ ਮਨ ਵਿੱਚ ਅਥਾਹ ਪਿਆਰ ਸੀ। ਇਸ ਦੀ ਡੁਬਦੀ ਜਾ ਰਹੀ ਬੇੜੀ ਨੂੰ ਬਚਾਉਣ ਲਈ ਆਖਰੀ ਸਾਹ ਤੱਕ ਕੰਮ ਕਰਦੇ ਰਹੇ ਤੇ ਸਫਲਤਾ ਵੀ ਪ੍ਰਾਪਤ ਕੀਤੀ। ਹੋਰ ਬਹੁਤ ਸਾਰੀਆਂ ਅਹਿਮ ਘਟਨਾਵਾਂ ਉਨ੍ਹਾਂ ਦੇ ਜੀਵਨ ਨਾਲ ਜੁੜੀਆਂ ਹੋਈਆਂ ਹਨ। ਜਿਸ ਤੋਂ ਇਹ ਪਤਾ ਚਲਦਾ ਹੈ ਕਿ ਉਨ੍ਹਾਂ ਦੀ ਸ਼ਖਸ਼ੀਅਤ ਬਹੁ-ਪੱਖੀ ਸੀ। 24 ਸਤੰਬਰ 1898 ਨੂੰ ਉਹ ਇਸ ਫਾਨੀ ਦੁਨੀਆਂ ਨੂੰ ਅਲਵਿਦਾ ਕਹਿ ਗਏ ਸਨ। ਗਿਆਨੀ ਦਿੱਤ ਸਿੰਘ ਦੀ ਮੌਤ ਉਪਰੰਤ ਉਨ੍ਹਾਂ ਦੀ ਤਰ੍ਹਾਂ ਹੀ ਉਸ ਸਮੇਂ ਦੇ ਅਖਬਾਰਾਂ ਨੇ ਤਾਂ ਬਹੁਤ ਕੀਰਨੇ ਪਾਏ ਸਨ ਪਰ ਹੌਲੀ ਹੌਲੀ ਸਿੱਖ ਕੌਮ ਉਨ੍ਹਾਂ ਨੂੰ ਭੁੱਲਦੀ-ਭੁੱਲਦੀ ਭੁੱਲ ਹੀ ਗਈ ਹੈ। ਪੰਜਾਬ ਸਰਕਾਰ ਜਾਂ ਸ਼੍ਰੋਮਣੀ ਕਮੇਟੀ ਵਲੋਂ ਉਨ੍ਹਾਂ ਦੇ ਨਾਂ 'ਤੇ ਕੋਈ ਇਕ ਵੀ ਯਾਦਗਾਰ ਜਿਵੇਂ ਕੋਈ ਯੂਨੀਵਰਸਿਟੀ, ਕਾਲਜ, ਕਿਸੇ ਯੂਨੀਵਰਸਿਟੀ ਵਿਚ ਚੇਅਰ ਆਦਿ ਦੀ ਤਾਂ ਗੱਲ ਛੱਡੋ-ਇਨ੍ਹਾਂ ਵਲੋਂ ਤਾਂ ਇੱਕ ਛੋਟੀ ਕੋਈ ਲਾਇਬਰੇਰੀ ਵੀ ਨਹੀਂ ਖੁੱਲ੍ਹੀ ਗਈ। ਸਿੱਖ ਕੌਮ ਦੀ ਇਹ ਇਕ ਬਹੁਤ ਵੱਡੀ ਤ੍ਰਾਸਦੀ ਹੈ ਕਿ ਉਹ ਆਪਣੇ ਵਿਦਵਾਨਾਂ, ਲੇਖਕਾਂ ਨੂੰ ਇੰਝ ਵਿਰਾਸ ਦਿੰਦੀ ਆ ਰਹੀ ਜਿਵੇਂ ਇਹ ਕਿਸੇ ਹੋਰ ਦੀ ਜਿੰਮੇਵਾਰੀ ਹੋਵੇ। ਸਿੱਖ ਕੌਮ ਦੇ ਮੱਥੇ 'ਤੇ ਇਹ ਕਲੰਕ ਨਹੀਂ ਹੈ ਤਾਂ ਹੋਰ ਕੀ ?

*9465216530*

## *ਰਚਨਾਵਾਂ ਭੇਜਣ ਵੇਲੇ ਧਿਆਨ ਦਿਓ*

**ਵੇਖਣ ਵਿੱਚ ਆਇਆ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਹਨਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ ਹਨ। ਸੋ ਬੇਨਤੀ ਹੈ ਕਿ ਰਚਨਾ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਖਾਸ ਖਿਆਲ ਰੱਖਿਆ ਜਾਏ। ਗੁਰਬਾਣੀ ਦੇ ਸ਼ਬਦ ਨਾਲ 'ਅੰਗ' ਜਰੂਰ ਲਿਖਿਆ ਜਾਵੇ।**

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਬਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172

### ਹਾਜੀ ਰਤਨ

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਜਦ ਬਠਿੰਡੇ ਜੀਵਾਂ ਦੀ ਕਲਿਆਣ ਅਤੇ. ਸਿੱਧੇ ਲਿਤਾੜੇ ਹੋਇਆਂ ਨੂੰ ਉਭਾਰਨ ਲਈ ਪਧਾਰੇ ਤਾਂ ਦੋ ਦਿਨਾਂ ਬਾਅਦ ਹਾਜੀ ਰਤਨ ਦੀ ਯਾਦ ਆਈ ਤਾਂ ਸਿੱਖ ਨੂੰ ਹਾਜੀ ਦੇ ਬੁਲਾਣ ਨੂੰ ਭੇਜਿਆ। ਸਿੱਖ ਨੇ ਜਦ ਹਾਜੀ ਨੂੰ ਸਤਿਗੁਰਾਂ ਦੇ ਮਿਲਣ ਵਾਲਾ ਸਨੇਹਿਆ ਦਿੱਤਾ ਤਾਂ ਦਰਵੇਸ਼ ਹਾਜੀ ਨੇ ਪੁੱਛਿਆ ਕਿ ਆਪ ਕਿਸ ਉਮਰ ਦੇ ਤੇ ਕਿਹੋ ਜਿਹੇ ਹਨ? ਤਦ ਸਿੱਖ ਨੇ ਕਿਹਾ, ਕਿ ਗੁਰੂ ਜੀ ਕੋਈ 35-36 ਸਾਲ ਦੇ ਹੋਣਗੇ ਤੇ ਲੰਮਾ ਕੱਦ, ਗੋਰੇ ਨਿਸ਼ੋਹ, ਪਤਲੇ ਪਤੰਗ, ਚਿਹਰੇ ਤੇ ਦਰਸ਼ਨੀ ਖੁਲ੍ਹਾ ਦਾੜ੍ਹਾ ਹੈ, ਆਪਣੇ ਬਾਬੇ ਗੁਰੂ ਹਰਿਗੋਬਿੰਦ ਜੀ ਦੇ ਨਕਸ਼ ਨਿਗਾਰਾਂ ਦੇ, ਉਨ੍ਹਾਂ ਦੀ ਤਰ੍ਹਾਂ ਹੀ ਸ਼ਸਤਰ ਧਾਰੀ, ਨੂਰੀ ਕਿਰਪਾਨ, ਖਮਦਾਰ ਕਮਾਨ, ਸਮੇਤ ਭੱਥੇ ਤੇ ਢਾਲ ਧਾਰੀ ਹਨ।

ਜਦ ਹਾਜੀ ਸਾਹਿਬ ਨੇ ਛੇਵੇਂ ਪਾਤਸ਼ਾਹ ਦਾ ਨਾਮ ਸੁਣਿਆ ਤਾਂ ਮਿਲਣ ਵਾਸਤੇ ਤਿਆਰੇ ਕਰਨ ਲੱਗੇ, ਇਤਨੇ ਨੂੰ ਇਕ ਨਵਾਂ ਫੁਰਨਾ ਫੁਰਿਆ ਕਿ ਇਹ ਛੋਟੀ ਉਮਰ ਦੇ ਹਨ ਤੇ ਮੈਂ ਸੈਂਕੜੇ ਤੋਂ ਉਪਰ ਦਾ ਹਾਂ, ਇਸ ਲਈ ਉਨ੍ਹਾਂ ਨੂੰ ਮੇਰੇ ਪਾਸ ਚੱਲ ਕੇ ਆਉਣਾ ਚਾਹੀਦਾ ਸੀ। ਦੂਜੀ ਛਿਣ ਵਿਚਾਰ ਨੇ ਅਗਵਾਈ ਕੀਤੀ ਕਿ ਬਜ਼ੁਰਗਾਂ ਦੇ ਪੁਤ ਪੋਤਿਆਂ ਵਿਚ ਆਤਮ ਸ਼ਕਤੀ ਦਾ ਬਲ ਹੋ ਸਕਦਾ ਹੈ। ਮੈਨੂੰ ਇਸ ਛੋਟੇਪਨ ਤੇ ਵਡੇਪਨ ਦੇ ਨਿਰਣੇ ਵਿਚ ਨਹੀਂ ਜਾਣਾ ਚਾਹੀਏ। ਸਗੋਂ ਚਲ ਕੇ ਵੇਖੀਏ ਕਿ ਜੋ ਚਮਤਕਾਰ ਗੁਰੂ ਹਰਿ ਗੋਬਿੰਦ ਜੀ ਦੇ ਚਿਹਰੇ ਤੇ ਵੇਖੇ ਸਨ, ਉਹ ਇਨ੍ਹਾਂ ਦੇ ਚਿਹਰੇ ਤੇ

* 13 ਕਤਕ 1703 ਈ: (ਮੁਤਾਬਿਕ 22 ਜ਼ਹਜਾ 1107 ਹਿਜਰੀ) ਤੋਂ ਲੈ ਕੇ 1705 ਤੱਕ ਔਰੰਗਜ਼ੇਬ ਦੱਖਣ ਵੱਲ ਰਿਹਾ ਸੀ ਤੇ ਉਥੇ ਹੀ ਮੌਤ ਨੇ ਆਪਣੀ ਗੋਦ ਵਿਚ ਲੈ ਲਿਆ ਸੀ। ਉਸ ਸਮੇਂ ਅੰਦਰ ਦਿੱਲੀ ਦਾ ਸੂਬੇਦਾਰ ਯਾਰ ਮੁਹੰਮਦ ਖਾਂ ਸਾਰੇ ਹੁਕਮਾਂ ਤੇ ਦਸਤਖਤ ਕਰਦਾ ਤੇ ਮੋਹਰ ਸ਼ਾਹੀ ਲਾਉਂਦਾ ਸੀ। ਸੋ ਇਹ ਸਭ ਹੁਕਮ ਯਾਰ ਮੁਹੰਮਦ ਖਾਂ ਵਲੋਂ ਆਉਂਦੇ ਰਹੇ।

(ਵੇਖੋ-ਦੁਸ਼ਟ ਦਮਨ ਪ੍ਰਕਾਸ਼ ਕਰਤਾ ਗਿ: ਕਰਤਾਰ ਸਿੰਘ ਕਲਾਬ ਵਾਲੀਆ ਸਫਾ 540)

ਹੈ ਕਿ ਨਹੀਂ। ਨਾਲੇ ਅਸਾਂ ਕੁਝ ਲੈਣਾ ਹੈ, ਦੇਣਾ ਨਹੀਂ, ਜੋ ਛੇਵੇਂ ਪਾਤਸ਼ਾਹ ਵਾਹਿਦਾ ਕਰ ਗਏ ਸਨ, ਹੋ ਸਕਦਾ ਹੈ, ਓਹ ਪੂਰਾ ਕਰਨ ਹੀ ਆਏ ਹੋਣ। ਇਹ ਸੋਚ ਕੇ ਸਿੱਖ ਦੇ ਨਾਲ ਤਿਆਰ ਹੋ ਗਏ।

ਹਜ਼ੂਰ ਦੇ ਨਿਕਟ ਪਹੁੰਚੇ ਤਾਂ 'ਦਰਸ਼ਨ ਦੇਖਤ ਹੀ ਸ਼ੁੱਧ ਕੀ ਨਾ ਸੁੱਧ ਰਹੀ, ਬੁੱਧ ਕੀ ਨਾ ਬੁੱਧ ਰਹੀ, ਮੱਤ ਮੇਂ ਨਾ ਮੱਤ ਹੈ।' ਭਾਈ ਗੁਰਦਾਸ ਜੀ ਦੇ ਇਸ ਕਥਨ ਅਨੁਸਾਰ ਦਰਸ਼ਨ ਵੇਖਦਿਆਂ ਹੀ ਸਰੂਰ ਵਿਚ ਆ ਅਗੰਮੀ ਉਡਾਰੀਆਂ ਦੀਆਂ ਉਤਾਨਾ ਭਰਨ ਲੱਗੇ। ਕੁਝ ਸਮਾਂ ਮਸਤ ਹੋ ਰੱਬੀ ਵਸਲ ਦੀਆਂ ਝੱਲਕਾਂ ਮਾਣੀਆਂ। ਜਦ ਸੰਭਲੇ ਤਾਂ ਮੁਖੋਂ ਇਸ ਤਰ੍ਹਾਂ ਦੇ ਬਚਨ ਉਚਾਰੇ।

ਅਹੋ, ਮੇਰੇ ਭਾਗ! ਕਿਸਮਤ ਦੇ ਉਭਾਰ ਨੇ ਮੇਰੇ ਦਿਲ ਦੇ ਸ਼ਹਿਨਸ਼ਾਹ ਹਰਿਗੋਬਿੰਦ ਪੀਰ ਦੇ ਜ਼ਾਹਰੇ ਦਰਸ਼ਨ ਹੋਏ, ਭਲਾ ਮੇਰੀ ਸਿੱਕ ਦੇ ਅਸਾਰ ਦਿੱਸਣ ਵਾਲੇ ਹਨ। ਖੁਦਾ ਹਾਫਜ!! ਹਾਂ ਸਲਾਮ ਕਹਾਂ ਕਿ ਨਿਮਸਕਾਰ ਕਹਾਂ ਜਾਂ ਕੌਣ ਸਾ ਅਦਬ ਬਜਾ ਲਾਵਾਂ।

ਸਾਹਿਬਾਂ ਨੇ ਹੱਸ ਕੇ ਕਿਹਾ। ਅਦਬ ਅਦਾਬ ਦੀ ਗੱਲ ਛੱਡੋ। ਬਜ਼ੁਰਗ ਚੱਲ ਕੇ ਆ ਗਏ, ਕੋਈ ਕਸਰ ਬਾਕੀ ਰਹਿ ਗਈ?

ਹਾਜੀ ਜੀ ਨਹੀਂ! ਨਾਹੀਂ!! ਆਪ ਨਹੀਂ ਦੱਸਦੇ ਤਾਂ ਪੁਰਾਣੇ ਵਤੀਰੇ ਅਨੁਸਾਰ ਸੱਤ ਸਲਾਮਾਂ ਕਹਿੰਦਾ ਹਾਂ।

ਪਰ ਸਾਹਿਬਾਂ ਨੇ ਗਲਵਕੜੀ ਪਾਕੇ ਫੁਰਮਾਇਆ। ਆਪ ਜੀ ਨੇ ਬਾਬਾ ਜੀ ਤੋਂ ਕਿਹੜੀ ਮੰਗ ਮੰਗੀ ਸੀ?

ਹਾਜੀ ਜੀ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਉੱਛਲ ਕੇ ਮੂੰਹੋਂ ਧੰਨ ਭਾਗ, ਕਹਿ ਕੇ ਆਖਿਆ, "ਮੁਕਤੀ ਦੀ ਦਾਤ ਮੰਗੀ ਸੀ ਸੋ ਹੁਣ ਆਸ਼ਾ ਹੈ, ਸਿਰੇ ਚੜ੍ਹੇਗੀ। ਮੇਰਾ ਅੰਤ ਸਮਾਂ ਨੇੜੇ ਹੈ।"

ਸਾਹਿਬਾਂ ਫੁਰਮਾਇਆ, "ਆਪ ਦੇ ਅੰਤ ਦੇ ਸਵਾਸ ਮੇਰੇ ਗੋਡੇ 'ਤੇ ਹੀ ਨਿਕਲਨਗੇ। ਮੁਕਤੀ ਦੇ ਦਰਵਾਜ਼ੇ ਖੁਲ੍ਹੇ ਹਨ। ਆਪ ਤੇ ਖੁਦਾ ਦੀ ਰਹਿਮਤ ਹੈ। ਨੂਰੀ ਰੂਪ ਵਿੱਚ ਸਮਾ ਜਾਓਗੇ।"

ਪਾਤਸ਼ਾਹ ਇਸ ਸਮੇਂ ਨੂੰ ਸੁਹਾਵਨਾ (ਆਪਣੇ ਕਹੇ ਅਨੁਸਾਰ) ਬਣਾ ਕੇ ਬਠਿੰਡੇ ਤੋਂ ਰਵਾਨਾ ਹੋਏ।

### ਅਨੰਦਪੁਰ ਦੀਆਂ ਲੜਾਈਆਂ
(1701 ਈ:)

ਬਸੌਲੀ ਤੇ ਭੰਭੋਰ

ਪਹਾੜੀ-ਰਾਜਿਆਂ ਨੇ 1701 ਈ: ਦੋ ਤਿੰਨ ਲੜਾਈਆਂ ਅਨੰਦਪੁਰ ਸਾਹਿਬ, ਨਿਰਮੋਹਗੜ੍ਹ ਹੋਈ। ਪਰ ਕਿਸੇ ਇਕ ਵਿਚ ਵੀ ਪਹਾੜੀਆਂ ਨੂੰ ਜਿੱਤ ਪ੍ਰਾਪਤ ਨਾ ਹੋਈ। ਕਦੇ ਪੈਂਦੇ ਖਾਂ ਤੇ ਦੀਨਾਬੇਗ ਨੂੰ ਵਰਗਲਾ ਕੇ ਨਾਲ ਲਾਇਆ ਤੇ ਕਦੇ ਜਮਤੁੱਲਾ ਗੁੱਜਰ-ਨਾਲ ਆਂਢਾ ਸਾਂਢਾ ਕੀਤਾ। ਪਰ ਹਮੇਸ਼ਾਂ ਨੁਕਸਾਨ ਉਠਾ ਕਈ ਜੋਧੇ ਮਰਵਾ ਕੇ (ਕੇਸਰੀ ਸਿੰਘ ਜਸਵਾਲੀਆ ਤੇ ਪੈਂਦੇ-ਖਾਂ ਆਦਿ) ਹਾਰ ਦਾ ਮੂੰਹ ਵੇਖਿਆ। ਗਊ ਦੀ ਸੌਂਹ ਚੁਕ ਕਿਲਾ ਛੁਡਾਇਆ। ਨਾਲ ਲੜਾਈ ਕਰਨ ਦਾ ਵਹਿਦਾ ਦੇਕੇ ਫਿਰ ਲੜਾਈ ਜਾ ਕੀਤੀ। ਕੁਰਾਨ ਤੇ ਗਊ ਦੀਆਂ ਸੌਂਹਾਂ ਨੂੰ ਪੈਰਾਂ ਹੇਠ ਲਤਾੜ ਕੇ ਮਿਧ ਸੁਟਿਆ। ਏਥੇ ਵੀ ਦੋ ਤੋਪਚੀ ਤੇ ਹੋਰ ਕਈ ਲੜਾਕੇ ਬੀਰ ਮਰਵਾ ਕੇ ਵੀ ਹਾਰ ਦਾ ਮੂੰਹ ਵੇਖਣਾ ਪਿਆ। ਇਹ ਠੀਕ ਹੈ, ਕਿ ਕਈ ਬਹਾਦਰ ਸੂਰਮੇ ਗੁਰੂ ਜੀ ਵਲੋਂ ਵੀ ਸ਼ਹੀਦੀਆਂ ਪਾ ਗਏ ਸਨ। ਪਰ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਪੂਰਾ ਸਾਥ ਦਿੱਤਾ ਤੇ ਹਮੇਸ਼ਾਂ ਹੀ ਆਪ ਜੀ ਦੇ ਅੰਗ ਸੰਗ ਰਹੇ।ਆਪ ਨਿਰਮੋਹ ਗੜ੍ਹ ਦੀ ਲੜਾਈ ਪਿੱਛੋਂ ਦਰਯਾ ਸਤਲੁਜ ਪਾਰ ਕਰਕੇ ਬਸੌਲੀ ਦੇ ਰਾਜ ਵਿਚ ਗਏ। ਰਾਜਾ ਬਸੌਲੀ ਦਰਸ਼ਨਾਂ ਦਾ ਚਾਹਵਾਨ ਸੀ ਤੇ ਸੇਵਾ ਬਖਸ਼ੋ ਦੀਆਂ ਕਈ ਬਿਨੈ ਪੱਤਰ ਭੇਜ ਚੁੱਕਾ ਸੀ। ਉਸ ਦੇ ਨਾਲ ਰਾਜਾ ਭੰਬੋਰ ਦੇ ਮਨ ਦੀ ਵੀ ਇੱਛਾ ਪੂਰੀਆਂ ਕੀਤੀਆਂ। ਇਸ ਰਾਜੇ ਦੀ ਰਾਣੀ ਨਾਹਨ ਪਤੀ ਦੀ ਸਪੁਤਰੀ ਸੀ। ਜੋ ਸਦਾ ਹੀ ਗੁਰੂ ਜੀ ਦੇ ਦਰਸ਼ਨਾਂ ਲਈ ਪਪੀਹੇ ਦੀ ਤਰ੍ਹਾਂ ਕੁਰਲਾਂਦੀ ਰਹਿੰਦੀ ਸੀ। ਉਸ ਦੀ ਤੜਪਨਾ ਨੂੰ ਸ਼ਾਂਤ ਕਰਨ ਲਈ ਹਜ਼ੂਰ ਭੰਬੋਰ ਵੀ ਗਏ। ਉੱਥੇ ਸਤਿਸੰਗੀ ਦਰਬਾਰ ਕਾਇਮ ਕਰਕੇ ਫਿਰ ਅਨੰਦਪੁਰ ਸਾਹਿਬ ਤਸ਼ਰੀਫ ਲੈ ਆਏ।

ਏਥੇ ਆ ਫਿਰ ਓਹੋ ਹੀ ਰੌਣਕਾਂ, ਅੰਮ੍ਰਿਤ ਵੇਲੇ ਦੇ ਦੀਵਾਨ ਤਪਹਿਰੇ ਦੇ ਰਾਗ ਰੰਗ ਵਾਰਾਂ ਆਦਿ ਦਾ ਵਿਵਹਾਰ ਜਾਰੀ ਰਖਿਆ ਘੋੜ ਦੌੜ ਕਰਦੇ ਜੰਗਲਾਂ ਵਿਚ ਸ਼ਿਕਾਰ ਆਦਿ ਦੇ ਚੋਹਲ ਕਰਨੇ ਅਰੰਭੇ ਸਨ। ਇਉਂ ਪ੍ਰਤੀਤ ਹੁੰਦਾ ਸੀ। ਕਿ ਹਜ਼ੂਰ ਕਦੇ ਏਥੋਂ ਬਾਹਰ ਗਏ ਹੀ ਨਹੀਂ ਸਨ। ਪੁਰਾਣੀ ਚਹਿਲ ਪਹਿਲ ਪੂਰੀ ਤਰ੍ਹਾਂ ਦ੍ਰਿਸ਼ਟੀ ਆ ਰਹੀ ਸੀ।

### ਚਮਕੌਰ ਦੀ ਪਹਿਲੀ ਲੜਾਈ

ਰਾਜਾ ਭੀਮ ਚੰਦ ਕਾਲ ਵਲ ਹੋ ਗਿਆ ਸੀ। ਉਸ ਦੀ ਗੱਦੀ ਤੇ ਰਾਜਾ ਅਜਮੇਰ ਚੰਦ ਕਹਿਲੂਰ ਪਤੀ ਬਣਿਆ। ਇਸ ਨੂੰ ਪਤਾ ਲੱਗਾ। ਕਿ ਅਲਫ ਖਾਂ ਤੇ ਸੈਦ ਬੇਗ ਕੁਝ ਫੌਜੀ ਦਸਤੇ ਲੈ ਕੇ ਗਸ਼ਤ ਆਏ ਹੋਏ ਹਨ। ਇਹ ਉਨ੍ਹਾਂ ਨੂੰ ਜਾ ਮਿਲਿਆ। ਕਈ ਤਰ੍ਹਾਂ ਦੇ ਲਾਲਚ ਦੇ ਕੇ ਉਨ੍ਹਾਂ ਨੂੰ ਚੜ੍ਹਾ ਲਿਆਇਆ।

ਗੁਰੂ ਜੀ ਉਨ੍ਹੀਂ ਦਿਨੀਂ ਕੁਰਕਸ਼ੇਤਰ ਦੇ ਸੂਰਜ* ਗ੍ਰਹਿਣ ਤੋਂ ਵਾਪਸ ਆਏ ਸਨ। ਏਥੇ ਕੋਈ ਪੰਦਰਾਂ ਦਿਨ ਕੈਂਪ ਲਾਈ ਰਖਿਆ ਸੀ। ਆਪ ਜੀ ਨੇ ਭਵਿੱਖਤ ਨੂੰ ਵਿਚਾਰ ਕੇ ਸ੍ਰੀ ਅਨੰਦਪੁਰ ਤੋਂ ਕੁਝ ਜੰਗੀ ਸਮਾਨ ਵੀ ਮੰਗਾ ਲਿਆ ਸੀ। ਇਕ ਦਿਨ ਡੇਰੇ ਤੋਂ ਬਾਹਰ ਮੈਦਾਨ ਵਿਚ (ਤੰਬੂ ਆਦਿ ਲਾਕੇ) ਬੈਠੇ ਸਨ।ਸੂੰਹੇ ਨੇ ਖਬਰ ਦਿੱਤੀ ਕਿ ਬਹੁਤ ਫੌਜ ਏਧਰ ਆ ਰਹੀ ਹੈ। ਸਤਿਗੁਰਾਂ ਨੇ ਤਿਆਰੀ ਦਾ ਹੁਕਮ ਦਿੱਤਾ ਅਤੇ ਮੋਰਚੇ ਸੰਭਾਲਣ ਨੂੰ ਵੀ ਕਿਹਾ।

ਅਜਮੇਰ ਚੰਦ ਆਪਣੀ ਫੌਜ ਵੀ ਨਾਲ ਲਿਆਇਆ ਸੀ। ਅਲਫ ਖਾਂ, ਸੈਦ ਬੇਗ ਤੇ ਸੈਮੂੰ ਖਾਂ ਫੌਜ ਨੂੰ ਨਾਲ ਲੈ ਐਲੀ ਐਲੀ ਕਰਦੇ ਗੁਰ ਸਿੱਖਾਂ 'ਤੇ ਟੁੱਟ ਪਏ। ਅੱਗੋਂ ਸਿੰਘਾਂ ਨੇ ਵੀ ਕਰਾਰੇ ਹੱਥ ਵਖਾਏ। ਕੱਟਾ ਵੱਢ ਹੋ ਰਹੀ ਸੀ। ਨੇਜ਼ੇ, ਬਰਛੀਆਂ, ਤਲਵਾਰਾਂ, ਤੀਰ ਅਣਗਿਣਤ ਚਲਾਏ ਜਾ ਰਹੇ ਸਨ। ਸਤਿਗੁਰ ਜੀ ਇਕ ਪਾਸੇ ਖੜੇ ਯੁਧ ਦਾ ਨਜ਼ਾਰਾ ਵੇਖ ਰਹੇ ਸਨ। ਜਿਥੇ ਆਪਣੇ ਸੂਰਬੀਰਾਂ ਨੂੰ ਘਿਰਿਆ ਵੇਖਦੇ ਤੀਰ ਚਲਾ ਉਸ ਦੀ ਰਖਿਆ ਕਰਦੇ।

ਜਦ ਘਮਸਾਨ ਦੀ ਲੜਾਈ ਹੋ ਰਹੀ ਸੀ। ਜਵਾਨ ਇਕ ਦੂਜੇ ਨੂੰ ਇਸ ਤਰ੍ਹਾਂ ਵੱਢ ਵੱਢ ਸੱਟਦੇ ਸਨ। ਜਿਵੇਂ ਕਿਸਾਨ ਕਣਕ ਦੇ ਖੇਤ ਵਿਚ ਸੱਥਰ ਲਾਹ ਲਾਹ ਰੱਖਦਾ ਹੈ। ਜਾਂ ਜੰਗਲ ਵਿਚ ਤਰਖਾਣ ਲੱਕੜਾਂ ਦੀਆਂ ਗੇਲੀਆਂ ਵੱਢ ਵੱਢ ਰੇੜ੍ਹਦਾ ਹੈ।ਕਤਾ ਕਤ, ਗੋਲੀ ਚੱਲ ਰਹੀ ਸੀ। ਅਚਾਨਕ ਸੈਦ ਬੇਗ ਦੀ ਨਿਗਾਹ ਗੁਰੂ ਕਲਗੀਧਰ 'ਤੇ ਪਈ, ਅੱਖਾਂ ਵਿੱਚ ਝਲਕ ਪੈ ਕਲੇਜੇ ਤੱਕ ਪ੍ਰਵੇਸ਼ ਕਰ ਗਈ। ਅੰਦਰ ਠੰਡ ਪਈ। ਸੋਚਣ ਲੱਗਾ। ਭਲਾ ਭਈ ਇਨ੍ਹਾਂ ਨੇ ਮੇਰਾ ਕੀ ਗਵਾਇਆ ਹੈ। ਨਾ ਤਾਂ ਇਨ੍ਹਾਂ ਹਕੂਮਤ ਮੁਗਲੀਆ ਦੇ ਖਿਲਾਫ ਕੋਈ ਕਾਰਵਾਈ ਕੀਤੀ, ਨਾ ਹੀ ਕਿਸੇ ਗਰੀਬ ਦੀ ਖੋਹ ਖੋਹੀ ਹੈ। ਫਿਰ ਮੈਂ ਕਿਉਂ ਇਨ੍ਹਾਂ ਦੇ ਖਿਲਾਫ ਜੰਗ ਛੇੜ ਰਖਿਆ ਹੈ। ਇਹ ਤਾਂ ਅਜਮੇਰ ਚੰਦ ਆਪਣੇ ਵੈਰ ਭਾਵ ਤੋਂ ਕੰਮ ਲੈ ਰਿਹਾ ਹੈ।। ਇਹ ਸੋਚ ਸੈਮੂੰ ਖਾਂ ਨਾਲ ਵੀਚਾਰ ਮਸ਼ਵਰਾ ਕੀਤਾ। ਜਿਸ ਦਾ ਸਿੱਟਾ ਇਹ ਨਿਕਲਿਆ, ਕਿ ਇਹ ਦੋਵੇਂ ਬਹਾਦਰ ਆਪਣੇ ਸਿਪਾਹੀਆਂ ਸਮੇਤ ਅਲਫ ਖਾਂ ਤੇ ਅਜਮੇਰ ਚੰਦ ਕਹਿਲੂਰੀ ਦੀਆਂ ਫੌਜਾਂ ਦੇ ਆਹੂ ਲਾਹੁਣ ਲੱਗੇ। ਘਰ ਪਾਟਾ ਵੇਖ ਅਲਫ ਖਾਂ ਜੰਗ ਤੋਂ ਮੂੰਹ ਮੋੜ ਤਿੱਤਰ ਬਿੱਤਰ ਹੋ ਗਿਆ। ਪਹਾੜੀ ਫੌਜ ਦੇ ਦਿਲ ਡਹਿਲ ਗਏ। ਭੱਜ ਭੱਜ ਜਾਨਾਂ ਬਚਾ ਪਹਾੜਾਂ ਨੂੰ ਦੌੜ ਗਏ। ਅਜਮੇਰ ਚੰਦ ਵਿਚਾਰੇ ਨੇ ਬਥੇਰੇ ਰੋਕਨ ਦੇ ਜਤਨ ਕੀਤੇ। ਪਰ ਰੋਕਨ ਵਿਚ ਅਸਫਲ ਹੀ ਰਿਹਾ। ਆਖਰ ਆਪਣੀ ਜਾਨ ਬਚਾਉਣ ਲਈ ਘੋੜਾ ਦੁੜਾ ਉਨ੍ਹਾਂ ਦੇ ਪਿੱਛੇ ਪਿੱਛੇ ਪਹਾੜਾਂ ਦੇ ਓਹਲੇ ਹੋ ਗਿਆ। ਏਧਰ ਸਤਿਗੁਰਾਂ ਨੇ ਭਜੇ ਜਾਂਦਿਆਂ ਦੇ ਪਿੱਛੇ ਜਾਣ ਤੋਂ ਸਿੰਘਾਂ ਨੂੰ ਰੋਕ ਲਿਆ। [illegible]

*ਗੋਬਿੰਦ [illegible] ਦਾ ਸੰਨ ਵਿਚ ਫਰਕ ਮਾਲੂਮ ਹੁੰਦਾ ਹੈ। ਗੁਰੂ ਜੀ ਦੀ ਖੋਤੀ ਦਾਨ ਲੈਣ ਵਾਲੇ ਪੰਡਤ ਮਨੀਰਾਮ ਨੂੰ ਜੋ ਪਟਾ ਲਿਖ ਦਿੱਤਾ ਸੀ। ਉਸ ਤੇ 1762 ਬਿ: ਲਿਖਿਆ ਹੈ। ਅਸਾਂ ਆਪ ਦਰਸ਼ਨ ਕੀਤੇ ਹਨ।*

ਬਾਕੀ ਅਗਲੇ ਅੰਕ 'ਚ

# ਅਜੋਕੇ ਸਮੇਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਮਹੱਤਵ

ਡਾ. ਦਲਵਿੰਦਰ ਸਿੰਘ ਗ੍ਰੇਵਾਲ
9815366726

**ਅਜੋਕਾ ਸਮਾਂ :-**

ਅਜੋਕਾ ਸਮਾਂ ਵਿਸ਼ਵ ਦੀ ਅਧਿਆਤਮਕ ਤੇ ਸਦਾਚਾਰਕ ਅਧੋਗਤੀ ਦਾ ਹੈ । ਭਰਿਸ਼ਟਾਚਾਰ ਭਾਈ-ਭਤੀਜਾ ਵਾਦ, ਬਦਨੀਤੀ, ਮਾਨਸਿਕ ਵਿਭਚਾਰ, ਕਾਲਾ ਧੰਦਾ, ਚੋਰ-ਬਾਜ਼ਾਰੀ, ਛਲ-ਕਪਟ, ਇਤਨੇ ਵਧ ਗਏ ਹਨ ਕਿ ਮਾਨਸਿਕ ਸ਼ਾਂਤੀ ਤੇ ਬਿਬੇਕ ਰਹੀ ਹੀ ਨਹੀਂ । 'ਮਾਨਵਤਾ' ਤੇ 'ਭਰਾਤਰੀਪਿਆਰ' ਕਿਤਾਬੀ ਸ਼ਬਦ ਹੋ ਕੇ ਰਹਿ ਗਏ ਹਨ । ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਨੇ ਡੂੰਘੀਆਂ ਜੜ੍ਹਾਂ ਫੜ ਲਈਆਂ ਹਨ ਤੇ ਜਤ ਸਤ, ਦਾਨ, ਵੈਰਾਗ ਤੇ ਨਿਮ੍ਰਤਾ ਦਿਖਾਵੇ ਹੋ ਕੇ ਰਹਿ ਗਏ ਹਨ । ਮਾਨਸਿਕ ਦੁਬਿਧਾ ਵਿਚ ਫਸਿਆ ਇਨਸਾਨ ਭਰਮ, ਅਗਿਆਨ ਦੇ ਹਨੇਰੇ ਵਿਚ ਭਟਕਦਾ ਬਿਬੇਕ-ਬੁੱਧੀ ਖੋ ਬੈਠਾ ਹੈ ਅਤੇ ਆਪਣੇ ਆਪੇ ਤੋਂ ਵੀ ਭੈ ਖਾਣ ਲੱਗ ਪਿਆ ਹੈ । ਤਨ ਮਨ ਤੇ ਸਵਾਰਥ ਦਾ ਰਾਜਾ ਹੈ ਜਿਸ ਖਾਤਰ ਪਾਖੰਡ, ਕਪਟ, ਚਤੁਰਾਈ, ਕੂੜ, ਨਿੰਦਾ, ਹੱਠ ਅਕ੍ਰਿਤਘਣਤਾ ਵਾਦ-ਵਿਵਾਦ ਆਦਿ ਦਾ ਸਹਾਰਾ ਢੂੰਡਦਾ, ਉਦਮ, ਦਾਨਾਈ, ਨਿਰਲੇਪਤਾ, ਰਸਿਕਤਾ, ਨਿਮ੍ਰਤਾ ਨਿਰਭੈਤਾ, ਨਿਆਂ ਖਿਮਾਂ-ਸੰਜਮ ਆਦਿ ਤੋਂ ਕੰਨੀ ਕਤਰਾਉਣ ਲੱਗ ਪਿਆ ਹੈ । ਕਹਿਣੀ ਤੇ ਕਰਨੀ ਵਿਚ ਸੁਮੇਲ ਹੈ ਹੀ ਨਹੀਂ ।

ਇਸੇ ਅਧਿਆਤਮਕ ਤੇ ਸਦਾਚਾਰਕ ਅਧੋਗਤੀ ਦਾ ਨਤੀਜਾ ਆਤੰਕ, ਅਹੰਕਾਰ, ਹਿੰਸਾ, ਗੁੱਸਾ ਕ੍ਰੋਧ, ਈਰਖਾ, ਕੂੜ ਤੇ ਵੈਰ-ਵਿਰੋਧ ਹਨ । ਕਿਸੇ ਦੇਸ਼ ਨੂੰ ਵੀ ਵੇਖੋ, ਪ੍ਰੋਖ ਜਾਂ ਅਪ੍ਰੋਖ ਰੂਪ ਵਿਚ ਜਾਂ ਤਾਂ ਯੁੱਧ ਵਿਚ ਗ੍ਰਸਤ ਹੈ ਤੇ ਜਾਂ ਤਿਆਰ ਹੋ ਰਿਹਾ ਹੈ । ਮਾਨਵ ਸ਼ੋਸ਼ਣ ਅਪਣੇ ਸਿਖਰ ਤੇ ਹੈ ।

ਮਾਨਸਿਕ ਸ਼ਾਂਤੀ ਢੂੰਡਦੀ ਜੰਤਾ ਦੰਭੀ ਗੁਰੂਆਂ ਦੇ ਜਾਲ ਵਿਚ ਫਸ ਰਹੀ ਹੈ ਜਿਨ੍ਹਾਂ ਨੇ ਧਰਮ ਨੂੰ ਕਮਾਈ ਤੇ ਸ਼ਕਤੀ ਦਾ ਸਾਧਨ ਬਣਾ ਲਿਆ ਹੈ । ਕਿਧਰੇ ਵੀ ਕੋਈ ਅਜਿਹਾ ਰਹਿਨੁਮਾ ਨਜ਼ਰ ਨਹੀਂ ਆਉਂਦਾ ਜੋ ਇਸ ਦੁਬਿਧਾ ਦਾ ਹੱਲ ਲੱਭ ਸਕੇ ? ਪਰ ਕੀ ਇਹ ਸੋਲਾਂ ਆਨੇ ਸੱਚ ਹੈ ? ਜੋ ਘੋਖ ਕੇ ਵੇਖਿਆ ਜਾਵੇ ਤਾਂ ਸਾਡੇ ਕੋਲ ਰਹਿਨੁਮਾ ਹੈ, ਤੇ ਉਹ ਵੀ ਗੁਰੂ ਦੇ ਰੂਪ ਵਿਚ, ਜੋ ਇਸ ਕਲਯੁੱਗ ਵਿਚ ਵੀ ਰੋਸ਼ਨੀ ਵਰਤਾਉਂਦਾ ਹੈ ਤੇ ਫੋਕਟ ਕਰਮ ਕਾਂਡਾਂ ਤੇ ਵਹਿਮਾਂ ਭਰਮਾਂ ਦੀ ਦਲਦਲ ਵਿਚ ਧਸੇ ਪ੍ਰਾਣੀਆਂ ਨੂੰ ਸੱਚਾ ਰਾਹ ਦਰਸਾਉਂਦਾ, ਉਦਮ, ਸੱਚ-ਆਚਾਰ, ਵਿਵਹਾਰ, ਸੰਜਮ, ਸੰਤੋਖ, ਖਿਮਾ-ਦਇਆ, ਦਾਨਾਈ ਨਿਮ੍ਰਤਾ, ਨਿਰਭੈਤਾ, ਨਿਰਲੇਪਤਾ, ਰਸਿਕਤਾ ਦੀਵਿਧੀ ਦਰਸਾਉਂਦਾ, ਹਉਮੈ ਮਿਟਾਉਂਦਾ ਉਸ ਸੱਚੇ ਨਾਲ ਇਕਮਿਕ ਹੋ ਜਾਣ ਦਾ ਰਾਹ ਦਿਖਲਾਉਂਦਾ ਹੈ । ਮਿਥਿਆ ਜਗਤ ਤੇ ਵੀ ਘਾਲ ਕਮਾਈ ਸਦਕਾ ਜੀਵਨ ਸਫਲਾ ਬਣਾਉਣ ਦਾ ਉਪਰਾਲਾ ਦੱਸਦਾ ਹੈ । ਇਹ ਪ੍ਰਤੱਖ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜਿਸ ਦੀ ਰਚਨਾ ਉਸ ਸਮੇਂ ਹੋਈ ਜਦੋਂ ਸਮਾਜਕ ਅਧੋਗਤੀ ਸਿਖ਼ਰ ਤੇ ਸੀ ਤੇ ਇਸ ਦੀ ਸ਼ਕਤੀ ਦੀ ਪਰਖ ਉਸ ਧੁੰਦਲੇ ਸਮੇਂ ਵਿਚ ਹੋਈ ਜਦ ਰਹਿਨੁਮਾ ਦੀ ਸੱਭ ਨੂੰ ਤਲਾਸ਼ ਸੀ । ਪਰਖ ਤੇ ਉਤਰੇ ਖਰੇ ਗੁਰੂ ਨੂੰ ਅਪਣਾ ਕੇ ਬਤਿਆਂ ਨੇ ਆਪਣਾ ਜਨਮ ਸਫਲਾ ਕੀਤਾ ਤੇ ਭਟਕਣਾ ਤੋਂ ਛੁਟਕਾਰਾ ਪਾ ਅਮਰ ਪਦ ਪ੍ਰਾਪਤ ਕੀਤਾ । ਜੱਗ ਤੇ ਇਹੋ ਜਿਹੇ ਸੂਰਬੀਰ ਯੋਧੇ ਜਰਨੈਲ ਪੈਦਾ ਹੋਏ ਜਿਨ੍ਹਾਂ ਨੇ ਅੰਧਕਾਰ ਦਾ ਪਰਦਾ ਪਾੜ, ਸੱਚ ਦਾ ਚਾਨਣ ਬਿਖੇਰਿਆ ਤੇ ਇਸ ਸਭ ਕਮਾਲ ਦਾ ਕਾਰਨ ਇਹੋ ਗੁਰੂ ਹੀ ਤਾਂ ਸੀ' ਇਸ ਕਥਨ ਤੇ ਜੇਕਰ ਅਜੇ ਤੱਕ ਯਕੀਨ ਨਹੀਂ ਤਾਂ ਆਓ ਇਸ ਮਹਾਨ ਗੁਰੂ ਦੀ ਸਮਰੱਥਾ ਵੇਖੀਏ । ਉਸ ਸਮੇਂ ਜਿਸ ਨੂੰ ਵੇਖ ਕੇ ਇਹ ਰਚਿਆ ਗਿਆ ਸੀ ਤੇ ਸਮਰਥਾ ਇਸ ਸਮੇਂ ਜਦ ਇਸ ਦੀ ਬੜੀ ਜਰੂਰਤ ਹੈ ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰਚਨਾ ਕਾਲ :-**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੫੮੯੪ ਸਲੋਕ, ਸ਼ਬਦ ਹਨ ਜਿਨ੍ਹਾਂ ਦੇ ਰਚਣਹਾਰੇ ਛੇ ਗੁਰੂ ਸਾਹਿਬਾਨ ਤੇ ਤੀਹ ਹੋਰ ਭਗਤ ਹਨ ਜਿਨ੍ਹਾਂ ਵਿਚੋਂ ਸ਼ੇਖ ਫਰੀਦ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵੀਦਾਸ ਜੀ ਖਾਸ ਵਰਨਣ ਯੋਗ ਹਨ । ਬਾਣੀ ਦਾ ਸੰਕਲਨ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਸੰਤਾਂ-ਭਗਤਾਂ ਦੀ ਬਾਣੀ ਇਕਠਾ ਕਰਕੇ ਕੀਤਾ ਜਿਸ ਦਾ ਘੇਰਾ ਦੂਸਰੇ ਗੁਰੂ ਸਾਹਿਬਾਨਾਂ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਨੇ ਹੋਰ ਵਿਸ਼ਾਲ ਬਣਾਇਆ । ਗੁਰੂ ਅਰਜਨ ਦੇਵ ਜੀ ਨੇ ਉਸ ਸਮੇਂ ਤੱਕ ਦੇ ਪ੍ਰਮੁੱਖ ਸੰਤਾਂ ਭਗਤਾਂ ਦੀ ਬਾਣੀ ਨੂੰ ਵੀ ਸੰਕਲਨ ਕਰ ਕੇ ਪੋਥੀ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੂਪ ਦਿੱਤਾ ਤੇ ਭਾਈ ਗੁਰਦਾਸ ਜੀ ਤੋਂ ਸੰਮਤ ੧੬੬੦ ਵਿਚ ਲਿਖਵਾ ਕੇ ਭਾਦੋਂ ਸੁਦੀ ਪਹਿਲੀ ਸੰਤ ੧੬੬੧ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਚ ਅਸਥਾਪਨ ਕੀਤਾ । ਆਦਿ ਗ੍ਰੰਥ ਸਾਹਿਬ ਜੀ ਨੂੰ ਗੁਰੂ ਰੂਪ ਦਰਜਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੬੫ ਵਿਚ ਦਿੱਤਾ ਜਿਸ ਵਿਚ ਆਪ ਜੀ ਨੇ ਦਮਦਮਾ ਸਾਹਿਬ ਵਿਖੇ ਸੰਮਤ ੧੭੬੨-੬੩ ਵਿਚ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਸੰਮਿਲਿਤ ਕਰ ਸਮੁਚੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਜੋਕਾ ਰੂਪ ਦਿੱਤਾ ।

ਉਪਰੋਕਤ ਤੱਥਾਂ ਤੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਰਚਨਾ ਕਾਲ ਸੰਨ ੧੧੭੭ ਤੋਂ ੧੭੦੮ ਈ: ਤੱਕ ਦਾ ਆਕਿਆਂ ਜਾ ਸਕਦਾ ਹੈ । ਸਾਢੇ ਪੰਜ ਸੌ ਵਰ੍ਹਿਆਂ ਦੀ ਉਤਮ ਬਾਣੀ ਦਾ ਨਿਚੋੜ, ਇਸ ਵਿਚ ਜੀਵਨ ਦਾ ਹਰ ਪੱਖ ਬਾਖੂਬੀ ਬਿਆਨਿਆ ਹੈ ਤੇ ਸਹੀ ਜੀਵਨ ਜਾਚ ਦਰਸਾਈ ਗਈ ਹੈ । ਗਿਆਰ੍ਹਵੀਂ ਸਦੀ ਤੋਂ ਅਠਾਰਵੀਂ ਸਦੀ ਤਕ ਦੇ ਹਾਲਤ ਜੇ ਅਜੋਕੇ ਸਮੇਂ ਨਾਲ ਮੇਲੀਏ ਤਾਂ ਕੋਈ ਵੱਖ ਨਹੀਂ ਕਹੇ ਜਾ ਸਕਦੇ । ਅਜੋਕੇ ਸਮੇਂ ਵਿਚ ਉਪਰੋਕਤ ਸਮੇਂ ਦੀ ਰਚਨਾ ਦਾ ਮਹੱਤਵ ਜਾਚਣ ਲਈ ਦੋਨਾਂ ਸਮਿਆਂ ਦੀ ਤੁਲਨਾ ਕਰਨੀ ਕੁਥਾਂ ਨਹੀਂ ਹੋਵੇਗੀ । ਇਸ ਲਈ ਹੇਠ ਲਿਖੇ ਹਾਲਾਤਾਂ ਨੂੰ ਜਾਚਣਾ ਜਰੂਰੀ ਹੋਵੇਗਾ ।

(ੳ) ਰਾਜਨੀਤਿਕ (ਅ) ਧਾਰਮਿਕ (ੲ) ਪਰਿਵਾਰਿਕ (ਸ) ਨੈਤਿਕ (ਹ) ਆਰਥਿਕ (ਕ) ਵਿਹਾਰਿਕ (ਖ) ਸੰਸਕ੍ਰਿਤਿਕ (ਗ) ਇਤਿਹਾਸਕ (ਘ) ਸੁਧਾਰਕ (ਚ) ਭੂਗੋਲਿਕ (ਛ) ਕਲਾਤਮਕ ।

**ਰਾਜਨੀਤਿਕ ਹਾਲਾਤ :-**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਰਚਨਾਵਾਂ ਮੁੱਖ ਤੌਰ ਤੇ ਮੁਸਲਮਾਨੀ ਤੇ ਮੁਗਲ ਕਾਲ ਨਾਲ ਸਬੰਧਤ ਹਨ । ਉਸ ਸਮੇਂ ਮੁਸਲਮਾਨੀ ਤਲਵਾਰ ਦਾ ਪਾਣੀ ਅਨੇਕਾਂ ਹਿੰਦੂ ਸਿੰਘਾਸਨ ਡੁਬੋ ਚੁੱਕਿਆ ਸੀ । ਖਿਲਜੀ ਵੰਸ਼ ਦੇ ਅਲਾਉਦੀਨ ਨੇ ਸਾਰੇ ਉੱਤਰੀ ਭਾਰਤ ਨੂੰ ਆਪਣੇ ਕਬਜੇ ਵਿਚ ਲੈ ਲਿਆ ਸੀ । ਦੱਖਣੀ ਭਾਰਤ ਵੀ ਉਸ ਦੇ ਹਮਲੇ ਤੋਂ ਨਹੀਂ ਸੀ ਬਚਿਆ । ਜਿਨ੍ਹਾਂ ਹਿੰਦੂ ਰਾਜਿਆਂ ਵਿਚ ਆਤਮ ਸਨਮਾਨ ਤੇ ਸ਼ਕਤੀ ਦੀ ਕੁੱਝ ਝਲਕ ਸੀ । ਉਹ ਇਸ ਦੀ ਰੱਖਿਆ ਲਈ ਜੀ ਜਾਨ ਲਾ ਰਹੇ ਸਨ । ਇਹੋ ਜਿਹੇ ਅਨਿਸ਼ਚਿਤ ਕਾਲ ਵਿਚ ਆਮ ਜਨਤਾ ਦੇ ਦਿਲਾਂ ਅਤੇ ਡਰ ਤੇ ਆਤੰਕ ਛਾਇਆ ਹੋਇਆ ਸੀ ਜੋ ਉਨ੍ਹਾਂ ਦੀ ਧਾਰਮਿਕ ਪ੍ਰਵਿਰਤੀ ਨੂੰ ਖੋਖਲਾ ਬਣਾ ਰਿਹਾ ਸੀ । ਧਰਮ-ਰੱਖਿਆ ਦੀ ਹਿੰਮਤ ਆਪ ਜਨਤਾ ਕੋਲ ਰਹਿ ਹੀ ਨਹੀਂ ਸੀ ਗਈ । ਉੱਤਰੀ ਭਾਰਤ ਵਿਚ ਪੰਦਰ੍ਹਵੀਂ ਸਦੀ ਦੇ ਅੰਤ ਚਿ ਰਾਣਾ ਸੰਗਰਾਮ ਸਿੰਘ ਨੇ ਇਕ ਵਾਰ ਫਿਰ ਭਾਰਤ ਵਿਚ ਹਿੰਦੂ ਭਾਰਤੀ ਰਾਜ ਸਥਾਪਿਤ ਕਰਨ ਲਈ ਸਾਰਿਆਂ ਰਾਜਿਆਂ ਨੂੰ ਇਕੱਠਾ ਕਰਕੇ ਲੋਧੀ ਵੰਸ਼ ਦੀ ਡਾਵਾਂਡੋਲ ਹਾਲਤ ਦਾ ਫਾਇਦਾ ਉਠਾਇਆ ਤੇ ਉਨ੍ਹਾਂ ਦੀ ਰਾਜਨੀਤਿਕ ਸ਼ਕਤੀ ਨੂੰ ਮਜਬੂਤ ਕਰਨ ਦਾ ਬੀੜਾ ਚੁੱਕਿਆ ਪਰ ਆਗਰਾ ਨੇੜੇ ਬਾਬਰ ਤੇ ਰਾਣਾ ਸੰਗਰਾਮ ਸਿੰਘ ਦੇ ਯੁੱਧ ਵਿਚ ਰਾਣਾ ਸੰਗਰਾਮ ਸਿੰਘ ਦੀ ਹਾਰ ਹੋਈ ਤੇ ਦੇਸ਼ ਦੀ ਰਾਜਨੀਤਿਕ ਤਾਕਤ ਮੁਗਲਾਂ ਹੱਥ ਚਲੀ ਗਈ । ਇਸ ਸਮੇਂ ਦਾ ਵਰਨਣ ਗੁਰੂ ਨਾਨਕ ਦੇਵ ਜੀ ਨੇ ਵੀ ਕੀਤਾ ਹੈ ਤੇ ਦੂਸਰੇ ਗੁਰੂ ਸਾਹਿਬਾਨ ਤੇ ਸੰਤਾਂ ਤੋਂ ਵੀ ਸੰਕੇਤ ਮਿਲਦੇ ਹਨ । ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਸਧਨਾ ਜੀ ਆਦਿ ਭਗਤਾਂ ਨੂੰ ਬੜੀਆ ਯਾਤਨਾਵਾਂ ਭੋਗਣੀਆਂ ਪਈਆਂ, ਭਾਈ ਗੁਰਦਾਸ ਜੀ ਅਨੁਸਾਰ :

"ਉਣੇ ਗਿਲਾਨਿ ਜਗਤਿ ਵਿਚਿ, ਵਰਤੇ ਪਾਪ ਭ੍ਰਿਸਟਿ ਸੰਸਾਰਾ ॥
ਵਰਨਾ ਵਰਨ ਨ ਭਾਵਨੀ, ਖਹਿ ਖਹਿ ਜਲਨ ਬਾਂਸ ਅੰਗਿਆਰਾ ॥
ਨਿੰਦਆ ਚਲੇ ਵੇਦ ਕੀ, ਸਮਝਨਿ ਨਹਿ ਅਗਿਆਨ ਗੁਬਾਰਾ ॥"

(ਵਾਰ ੧, ਪਉੜੀ ੧੭)

ਗੁਰੂ ਨਾਨਕ ਦੇਵ ਜੀ ਨੇ ਇਸ ਦਸ਼ਾਂ ਨੂੰ ਬ-ਖੂਬੀ ਬਿਆਨਿਆ ਹੈ ।

"ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥"

(ਵਾਰ ਮਾਝ ਸਲੋਕ ਮਹਲਾ ਪੰਨਾ ੧੪੫)

ਬਾਬਾਰ ਦੇ ਹਮਲੇ ਬਾਰੇ ਬਿਆਨਦਿਆਂ ਗੁਰੂ ਜੀ ਨੇ ਉਚਾਰਿਆਂ :

"ਖੁਰਾਸਨ ਖਸਮਾਨਾ, ਕੀਆ, ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ, ਜਮੁਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ "

(ਵਾਰ ਮਾਝ ਸਲੋਕ ਮਹਲਾ ਪੰਨਾ ੧੪੫)

ਮੁਗਲਾਂ ਨੇ ਮੁਸਲਮਾਨਾਂ ਤੇ ਹਿੰਦੂਆਂ ਦਾ ਜੋ ਹਾਲ ਕੀਤਾ ਉਹ ਵੀ ਬੜਾ ਦਰਦਨਾਕ ਦ੍ਰਿਸ਼ ਸੀ :

"ਮੁਸਲਮਾਨਿਆ ਪੜਹਿ ਕਤੇਬਾਂ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ।
ਜਾਤਿ ਸਨਾਤੀ ਹੋਰਿ ਹਿਦਵਾਣੀਆਂ ਏਹਿ ਭੀ ਲੇਖੈ ਲਾਇ ਵੇ ਲਾਲੋ ।
ਖੂਨ ਕੇ ਸੋਹਿਲੇ ਗਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ"।

(ਆਦਿ ਗ੍ਰੰਥ ਪੰਨਾ ੭੨੨)

ਜਿਥੋਂ ਦੀ ਮੁਗਲ ਸੈਨਾ ਗੁਜਰੀ, ਸ਼ਮਸਾਨ ਘਾਟ ਹੀ ਬਣ ਗਏ ਜਿਵੇ :

'ਸਾਬਿ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ ਆਖੁ ਮਸੋਲਾ ॥

ਗਰੀਬਾਂ ਨਿਤਾਣਿਆਂ ਤੇ ਨਿਮਾਣਿਆਂ ਦਾ ਬੜੀ ਬੇਦਰਦੀ ਨਾਲ ਨਾਸ ਕੀਤਾ ਜਾ ਰਿਹਾ ਸੀ :

"ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਇ ਕੁਤੀ, ਮੁਇਆ ਸਾਰ ਨਾ ਕਾਈ ॥" (ਪੰ:੩੬੦)

ਹਮਲੇ ਪਿੱਛੋਂ ਦਾ ਧਾਰਮਿਕ ਚਿਤਰ ਗੁਰੂ ਜੀ ਨੇ ਇਉਂ ਪੇਸ਼ ਕੀਤਾ ਹੈ :

"ਜਿਨ ਸਿਰਿ ਸੋਹਨਿ ਪਟੀਆ, ਮਾਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁਨੀਅਨਿ, ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਈਆ, ਹੁਣਿ ਬਹਣਿ ਨ ਮਿਲਨਿ ਹਦੂਰਿ ॥.......
ਧਨੁ ਜੋਬਨੁ, ਦੁਇ ਵੈਰੀ ਹੋਏ, ਜਿਨੀ ਰਖੇ ਰੰਗੁ ਲਾਇ, ॥
ਦੂਤਾ ਨੇ ਫੁਰਮਾਇਆ ਲੈ ਚਲੇ ਪਤਿ ਗਵਾਇ ॥"

(ਪੰਨਾ ੪੧੭)

ਗੁਰੂ ਕਾਲ ਵਿਚ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ ਸ਼ਹੀਦੀ ਵੀ ਇਸੇ ਸਮੇਂ ਦੇ ਜ਼ਾਲਮਾਂ ਦੀ ਗਾਥਾ ਹੈ ।

**ਧਾਰਮਿਕ ਸਥਿਤੀ :**

ਇਸਲਾਮੀ ਰਾਜ ਹੋਣ ਕਰਕੇ ਕਾਜੀ ਧਾਰਮਿਕ ਨੇਤਾ ਸਨ । ਉਨ੍ਹਾਂ ਦੀ ਰਾਜਨੀਤੀ ਵਿਚ ਵੀ ਪੁੱਛ-ਗਿੱਛ ਸੀ ਤੇ ਨਿਆਂ ਵੀ ਉਹੀ ਕਰਦੇ ਸਨ । ਮੂਰਤੀ ਪੂਜਕਾਂ ਨੂੰ ਕਾਫਿਰ ਆਖਦੇ ਤੇ ਇਸਲਾਮ ਮੰਨਾਉਣ ਲਈ ਜ਼ੋਰ-ਜਬਰਦਸਤੀ ਕਰਵਾਉਂਦੇ । ਮੰਦਰ ਤੇ ਮੂਰਤੀਆਂ ਆਪ ਤੁੜਵਾਈਆਂ ਜਾਣ ਲੱਗੀਆਂ ਤੇ ਜੰਞੂ ਉਤਾਰਕੇ ਸਾੜਨਾ ਜਿਵੇਂ ਸਮੇਂ ਦਾ ਰਿਵਾਜ ਹੋ ਗਿਆ । ਹਿੰਦੂਆਂ ਨੂੰ ਇਕ ਤਰ੍ਹਾਂ ਨਾਲ ਗੁਲਾਮਾਂ ਦਾ ਰੂਪ ਹੀ ਦੇ ਦਿੱਤਾ ਗਿਆ । ਤੇ ਉਨ੍ਹਾਂ ਤੇ ਜਜੀਆਂ ਆਦਿ ਟੈਕਸ ਇਹ ਦਰਸਾਉਣ ਲਈ ਸਨ ਕਿ ਉਹ ਮੁਸਲਮਾਨਾਂ ਤੋਂ ਥੱਲੇ ਹਨ । ਇਹ ਗੁਲਾਮੀ ਏਥੋਂ ਤੱਕ ਥੋਪੀ ਜਾਣ ਲੱਗੀ ਕਿ ਹਿੰਦੂਆਂ ਦੇ ਘਰ ਬਾਰ ਕੀ ਪਰਿਵਾਰ ਤੱਕ ਉਤੇ ਵੀ ਮੁਸਲਮਾਨ ਆਪਣਾ ਸਿੱਧਾ ਹੱਕ ਜਤਾਉਣ ਲੱਗੇ । ਗੁਰਬਾਣੀ ਵਿਚ ਇਸ ਹਾਲਾਤ ਦਾ ਥਾਉਂ ਥਾਈਂ ਵਰਨਣ ਮਿਲਦਾ ਹੈ ।

"ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ ਬੈਠੇ ਸੁਤੇ ॥
ਚਾਕਰ ਨਹ ਦਾ ਪਾਇਨਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ"

(ਪੰਨਾ ੧੨੮੮)

ਕਾਜੀਆਂ ਨੇ ਧੋਖੇ ਨਾਲ ਹਿੰਦੂਆਂ ਨੂੰ ਝੁਕਾਉਣਾ ਸ਼ੁਰੂ ਕਰ ਦਿੱਤਾ ਸੀ

"ਸ਼ਾਸਤ੍ਰ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
ਵਢੀ ਲੈਕੇ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ॥"

(ਪੰਨਾ ੯੫੧)

ਪੰਡਿਤ ਇਨ੍ਹਾਂ ਹਾਲਾਤਾਂ ਵਿਚ ਵੀ ਘੱਟ ਨਹੀਂ ਸਨ ਉਹ ਆਪਣਾ ਜਾਤੀ ਅਭਿਮਾਨ ਹੋਰ ਨਿਕੀਆਂ ਜਾਤਾਂ ਤੇ ਪਾਉਣਾ ਲੋਚਦੇ । ਉਨ੍ਹਾਂ ਦੀ ਆਪਣੀ ਗਿਰਾਵਟ ਦੀ ਹੱਦ ਵੀ ਸਿਖਰ ਤੇ ਸੀ ।

"ਪੜਿ ਪੁਸਤਕ ਸੰਧਿਆਂ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠਿ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੇ ਜਾਣਸ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚਉ ਕਰਮੰ ॥"

(ਪੰਨਾ ੪੭੦)

ਪੰਡਤ ਮੁਸਲਮਾਨੀ ਕਠਪੁਤਲੀਆਂ ਬਣਕੇ ਖੁਦ ਵੀ ਮਲੇਛਾਂ ਵਰਗਾ ਵਰਤਾਉ ਕਰਨ ਲਗ ਪਏ ਸਨ ।

"ਗਉ ਬਿਰਾਹਮਣ ਕਉ ਕਰੁ [illegible]
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥.......
ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੈ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥"

(ਪੰਨਾ ੪੭੧-੭੨)

ਇਹ ਧਾਰਮਿਕ ਗਿਰਾਵਟ ਨੇ ਦੇਸ ਨੂੰ ਭੁੰਜੇ ਲਾਹ ਦਿਤਾ ਸੀ ਤੇ ਦਮ-ਖਮ ਦਾ ਕਾਲ ਹੀ ਹੋ ਗਿਆ ਸੀ ।

**ਪਰਿਵਾਰਿਕ ਅਵਸਥਾ :**

ਗੁਰੂ ਗ੍ਰੰਥ ਸਾਹਿਬ ਜੀ ਆਪਣੇ ਸਮੇਂ ਦੀ ਹਰ ਤਰ੍ਹਾਂ ਦੀ ਪਰਿਵਾਰਿਕ ਜ਼ਿੰਦਗੀ ਦਾ ਜਨਮ ਤੋਂ ਬਚਪਨ ਤੱਕ ਦਾ ਇਕ ਕੋਸ਼ ਹੈ । ਬੱਚੇ ਦੇ ਜਨਮ ਸਮੇਂ ਦੀ ਖੁਸ਼ੀ ਦਾ ਵਰਨਣ, ਖਾਸ ਕਰ ਉਸ ਸਮੇਂ ਜਦੋਂ ਕੋਈ ਚੰਗੇ ਲਛਣਾਂ ਵਾਲਾ ਬੱਚਨ ਹੋਵੇ, ਅਜੋਕੇ ਸਮੇਂ ਤੋਂ ਵਖਰਾ ਹੈ ।

"ਉਦਰੈ ਮਾਹਿ ਆਇ ਕੀਆ ਨਿਵਾਸੁ ॥
ਮਾਤਾ ਕੈ ਮਨਿ ਬਹੁਤੁ ਬਿਗਾਸੁ
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥"

(ਪੰਨਾ ੩੯੬)

ਗਰਭ ਤੋਂ ਲੈ ਕੇ ਬ੍ਰਹਮਣ ਦੀ ਅਠਵੇਂ, ਖੱਤਰੀ ਦੀ ਗਿਆਰਵੇਂ ਤੇ ਵੈਸ਼ ਦੀ ਬਾਹਰਵੇਂ ਵਰ੍ਹੇ ਜਨੇਊ ਪਹਿਨਾਉਣ ਦੀ ਰਸਮ ਹੁੰਦੀ ਸੀ । ਗੁਰੂ ਨਾਨਕ ਦੇਵ ਜੀ ਦੇ ਅਨੁਸਾਰ ਪਦਾਰਥ ਜਨੇਊ ਨਾਲੋਂ ਭਾਵਨਾਤ੍ਮਕ ਜਨੇਊ ਪਹਿਨਣਾ ਸੁੱਚਾ ਹੈ ।

"ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥"

(ਪੰਨਾ ੪੭੧)

ਨਾਰੀ ਦੀ ਦਸ਼ਾ ਬਹੁਤ ਬੁਰੀ ਸੀ ਤੇ ਉਹ ਕੇਵਲ ਵਿਲਾਸ ਦਾ ਸਾਧਨ ਸਮਝੀ ਜਾਂਦੀ ਸੀ :

"ਸਿਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥"

(ਮ: ੧ ਆਦਿ ਗ੍ਰੰਥ ਪੰਨਾ ੯੫੧)

ਤੇ "ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ, ਓਥੈ ਮੰਧੁ ਕਮਾਹੀ ।"

(ਪੰਨਾ ੧੨੮੯-੯੦)

ਇਸਤਰੀ ਪੁਰਖ ਦਾ ਖਿਡੋਣਾ ਹੋ ਕੇ ਰਹਿ ਗਈ ਸੀ ।
ਇਸਤਰੀ ਦੀ ਇਸ ਹਾਲਤ ਅੱਗੇ ਗੁਰੂ ਜੀ ਨੇ ਆਵਾਜ ਉਠਾਈ ।

"ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹ ॥......
[illegible] ਸੋਈ ॥"

(ਆਦਿ ਗ੍ਰੰਥ ਪੰਨਾ ੪੭੩)

ਘਰ ਵਿਚ ਸੱਸ ਨਣਦ ਕੁੜੀ ਨੂੰ ਏਨਾਂ ਤੰਗ ਕਰਦੀਆਂ ਸਨ ਕਿ ਉਸ ਦਾ ਜੀਣਾ ਦੁੱਭਰ ਹੋ ਜਾਂਦਾ ।

"ਸਾਸੁ ਬੁਰੀ ਘਰਿ ਵਾਸੁ ਨ ਦੇਵੈ, ਪਿਰ ਸਿਉ ਮਿਲਣ ਨ ਦੇਇ ਬੁਰੀ॥"

(ਮ : ੧ ਪੰਨਾ ੩੫੫)

ਸਹੁਰਾ, ਜੇਠ, ਜੇਠਾਣੀ ਵੀ ਘੱਟ ਨਹੀਂ ਸੀ ਕਰਦੇ ।
ਸਸੂ ਵਿਰਾਇਣਿ ਨਾਨਕ ਜੀਉ, ਸਸੁਰਾ ਵਦੀ, ਜੇਟੋ ਪਉ ਪਉ ਲੂਹੈ॥"

(ਮ : ੫, ਆਦਿ ਗ੍ਰੰਥ ਪੰਨਾ ੯੬੩)

ਯਥਾ : – "ਸਸੂ ਤੇ ਪਿਰਿ ਕੀਨੀ ਵਾਖਿ । ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥"

(ਮ : ੫, ਆਦਿ ਗ੍ਰੰਥ ਪੰਨਾ ੩੭੦)

ਗੁਰੂ ਨਾਨਕ ਦੇਵ ਜੀ ਨੇ ਇਹ ਹਾਲਤ ਨੂੰ ਇਉਂ ਬਿਆਨਿਆ ।

"ਰੰਨਾ ਹੋਇਆ ਬੋਧੀਆ, ਪੁਰਸ ਹੋਏ ਸਈਆਦ ॥"

(ਮ : ੧, ਆਦਿ ਗ੍ਰੰਥ ਪੰਨਾ ੩੭੦)

ਤੇ ਆਵਾਜ ਉਠਾਈ :

"ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ।

(ਮ : ੧, ਆਦਿ ਗ੍ਰੰਥ ਪੰਨਾ ੪੭੩)

**ਨੈਤਿਕ ਹਾਲਾਤ :**

ਉਸ ਸਮੇਂ ਸੱਚ ਦਾ ਅਕਾਰ ਸੀ ਤੇ ਜੀਵਨ ਬੜਾ ਦੁੱਭਰ ਸੀ ਪਾਪ ਦਾ ਰਾਜ ਸੀ ਲੋਭ ਮੰਤ੍ਰੀਪੁਣਾ ਕਰ ਰਿਹਾ ਸੀ, ਝੂਠੀ ਸਰਦਾਰੀ ਕਰ ਰਿਹਾ ਸੀ ਤੇ ਚਮਚਾਗਿਰੀ ਰਾਜ ਪ੍ਰਬੰਧ ਦੀ ਅਧਿਕਾਰੀ ਸੀ ।

"ਸਚਿ ਕਾਲੁ ਕੂੜੁ ਵਰਤਿਆ, ਕਲਿ ਕਾਲਖ ਬੇਤਾਲ ॥"

(ਪੰਨਾ ੪੬੮)

ਤੇ "ਲਬੁ ਪਾਪੁ ਦੁਇ ਰਾਜਾ ਮਹਤਾ, ਕੂੜੁ ਹੋਆ ਸਿਕਦਾਰੁ ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥

(ਮ : ੧, ਪੰਨਾ ੪੬੮)

ਕਾਮੀ ਮਰਦ ਪਰ ਇਸਤਰੀ ਦੇ ਨਾਲ ਸਬੰਧ ਜੋੜਦੇ ।

"ਪਰ ਦਾਰਾ ਪਰ ਧਨੁ ਪਰ ਲੋਭਾ, ਹਉਮੈ ਬਿਖੈ ਬਿਕਾਰ ॥"

(ਪੰਨਾ ੧੨੫੫)

ਤੇ "ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥"

(ਭੈਰਉ, ਨਾਮਦੇਵ, ਆਦਿ ਗ੍ਰੰਥ ਪੰਨਾ ੧੧੬੫)

ਕਬੀਰ ਜੀ ਅਨੁਸਾਰ ਦੂਸਰੇ ਦੇ ਤਨ, ਧਨ ਤੇ ਨਾਰੀ ਦਾ ਅਪਹਰਣ ਆਮ ਸੀ । ਦੂਜਿਆਂ ਦੀ ਨਿਆਂ ਤੇ ਝਗੜਿਆਂ ਦਾ ਬੋਲਬਾਲਾ ਆਮ ਸੀ ।

"ਪਰ ਧਨ ਪਰ ਤਨ ਪਰਤੀ ਨਿੰਦਾ ਪਰ ਅਪ ਬਾਦੁ ਨਾ ਛੂਟੈ ॥"

(ਰਾਮਕਲੀ ਕਬੀਰ ਪੰਨਾ ੯੭੧)

ਸ਼ਰਾਬ ਵਿਲਾਸੀ ਜੀਵਨ ਦਾ ਮੁੱਖ ਅੰਗ ਸੀ । ਚਾਰੇ ਪਾਸੇ ਵੱਢੀ ਠੱਗੀ, ਕੱਪਟ ਦਾ ਜਾਲ ਵਿਛਿਆ ਹੋਇਆ ਸੀ । ਕਪਟੀ ਧਨ ਲੁਟਕੇ ਪਰਿਵਾਰ ਚਲਾਉਂਦੇ ਸਨ । ਜੂਆ ਖੇਡਣ ਦਾ ਰਿਵਾਜ ਆਮ ਸੀ ।

"ਜੂਐ ਖੇਲਣੁ ਕਾਚੀ ਸਾਰੀ ................
ਐਸਾ ਜਗੁ ਦੇਖਿਆ ਜੁਆਰੀ ॥"

(ਗਉੜੀ ਮ: ੧, ਪੰਨਾ ੨੨੨)

ਲੋਕ ਰਿਸ਼ਵਤ ਲੈ ਕੇ ਝੂਠੀ ਗਵਾਹੀ ਦਿੰਦੇ ਸਨ ।

"ਲੈ ਕੈ ਵੱਢੀ ਦੇਨਿ ਉਗਾਹੀ, ਦੁਰਮਤਿ ਕਾ ਗਲਿ ਫਾਹਾ ਹੋ ।"

(ਮਾਰੂ ਮ: ੧ ਪੰਨਾ ੧੦੩੨)

ਇਹੋ ਜਿਹੀ ਅਵਸਥਾ ਵਿਚ ਗੁਰੂ ਗ੍ਰੰਥ ਸਾਹਿਬ ਨੇ ਸ਼ੁੱਧ, ਸੱਚਾ, ਕਪਟ ਰਹਿਤ ਮਰਿਆਦਾ ਪੂਰਨ, ਜੀਵਨ ਜੀਣ ਦੇ ਨਾਲ ਨਾਲ ਮਿਹਨਤ ਨਾਲ ਆਦਰ ਪ੍ਰਾਪਤ ਕਰਨ ਵਾਲੇ ਜੀਵਨ ਦਾ ਸੰਦੇਸ਼ ਦਿਤਾ । ਦਇਆ ਧਰਮ ਨੂੰ ਸਭ ਤੋਂ ਉਤਮ ਬਣਾਇਆ ।

ਨਿਮ੍ਰਤਾ :- ਨਿਵੈ ਸੁ ਗਉਰਾ ਹੋਇ ।
(ਮ: ੧ ਪੰਨਾ ੮੭੦)

ਮਿੱਠਾ ਬੋਲਣਾ : - ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆਂ ਤਤੁ

(ਮ: ੧ ਪੰਨਾ ੪੭੦)

ਫਿਕਾ ਬੋਲਣ ਵਾਲੇ ਨੂੰ ਮੂਰਖ ਦੱਸਿਆ :- ਫਿੱਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥'

(ਪੰਨਾ ੪੭੩)

ਦਸਾਂ ਨਹੁੰਆਂ ਦੀ ਕਮਾਈ ਦਾ ਮਹੱਤਵ:'ਘਾਲਿ ਖਾਇ ਕਿਛੁ ਹਥਹੁ ਦੇਹਿ ॥

ਨਾਨਕ ਰਾਹੁ ਪਛਾਣਹਿ ਸੇਇ ॥

(ਪੰ : ੧੨੪੫)

ਗ੍ਰਹਿਸਥੀ ਜੀਵਨ ਦਾ ਮਹੱਤਵ : 'ਵਿਚੇ ਗਿਰਹੁ ਉਦਾਸ ਅਲਿਪਤ ਲਿਵ ਲਾਇਆ ॥'

(ਮ : ੫, ਪੰਨਾ ੧੨੪੯)

ਅਮਲ ਸ਼ਬਦ ਸਚੁ ਮਿਹਨਤ ਦਾ ਮਹੱਤਵ :

"ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ, ਸਚ ਕੀ ਆਬ ਨਿਤ ਦੇਹਿ ਪਾਣੀ ॥
ਹੋਇ ਕਿਰਸਾਣੁ ਈਮਾਨੁ ਜੰਮਾਈ ਲੈ ਭਿਸਤੁ ਦੋਜਕੁ ਮੂਵੇ ਏਵ ਜਾਣੀ ॥"

(ਪੰਨਾ ੨੩-੨੪)

**ਆਰਥਿਕ ਅਵਸਥਾ :**

ਪੂੰਜੀਵਾਦੀ ਸਮਾਜ ਦੋ ਗੁੱਟਾਂ ਵਿਚ ਵੰਡਿਆ ਹੋਇਆ ਸੀ । ਸਾਰਾ ਸੰਸਾਰ ਲੋਕ ਲਾਲਚ ਦੇ ਬੰਦੀਖਾਨੇ ਵਿਚ ਜਕੜਿਆ ਹੋਇਆ ਸੀ, ਪੈਰੀਂ ਔਗੁਣਾਂ ਦੀਆਂ ਬੇੜੀਆਂ ਸਨ । ਉਪਰੋਂ ਪੂੰਜੀਵਾਦੀ ਮੁਗਧਰ ਸੱਟਾਂ ਮਾਰਦਾ ਸੀ ਤੇ ਪਾਪ ਜੇਲਰ ਬਣਕੇ ਸਿਰ ਨੂੰ ਚੜ੍ਹ ਗਿਆ ਸੀ ।

"ਲਬੁ ਅੰਧੇਰਾ ਬੰਦੀਖਾਨਾ ਅਉਗੁਣ ਪੈਰਿ ਲੁਹਾਰੀ ॥"
ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੁੋਟਵਾਰੀ ॥"

(ਪੰਨਾ ੧੧੯੧)

ਜਿਸ ਕੋਲ ਦਸ ਮਣ ਅਨਾਜ ਤੇ ਚਾਰ ਟੱਕੇ ਗੰਢ ਵਿਚ ਹੁੰਦੇ ਉਹ ਧੌਣ ਅਕੜਾ ਕੇ ਚਲਦਾ ਤੇ ਰਾਜ ਵਲੋਂ ਵੀ ਸਨਮਾਨ ਪਾਉਂਦਾ ।

"ਮਨ ਦਾ ਨਾਜੁ ਟਕਾ ਚਾਰਿ ਗਾਂਠੀ, ਐਂਡੋ ਟੇਡੋ ਜਾਉ ॥
ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਾਖ ਟਕਾ ਬਰਾਤ ॥"

(ਪੰਨਾ ੧੨੫੧)

ਅਮੀਰ ਨੂੰ ਆਦਰ ਤੇ ਗਰੀਬ ਨੂੰ ਨਿਰਾਦਰ ਖੁਲ੍ਹੇ ਆਮ ਦਿੱਤੇ ਜਾਣ ਕਰਕੇ ਨਿਰਧਨ ਵਿਚਾਰੇ ਸਾਰੇ ਜ਼ੁਲਮ ਬੇਇਜ਼ਤੀਆਂ ਸਹਿਨ ਕਰਦੇ ਤੇ ਕੋਈ ਧੀਰਜ ਵੀ ਨਾ ਬੰਨ੍ਹਾਉਂਦਾ ।

"ਨਿਰਧਨ ਆਦਰੁ ਕੋਈ ਨਾ ਦੇਇ ॥
ਲਾਖ ਜਤਨ ਕਰੈ ਓਹੁ ਚਿਤਿ ਨਾ ਧਰੇਇ ॥
ਜਉ ਨਿਰਧਨੁ ਸਰਧਨ ਕੈ ਜਾਇ ॥ ਆਗੇ ਬੈਠਾ ਪੀਠਿ ਫਿਰਾਇ ॥
ਜਉ ਸਰਧਨੁ ਨਿਰਧਨ ਕੈ ਜਾਇ ॥ ਦੀਆ ਆਦਰੁ ਲੀਆ ਬੁਲਾਇ ॥"

(ਪੰਨਾ ੧੧੫੯)

ਨਿਰਧਨ ਜਨਤਾ ਨੂੰ ਰਗੜਨਾ ਸ਼ਾਸਕ ਹੀ ਨਹੀਂ ਸਨ ਜਾਣਦੇ, ਧਰਮ ਦੇ ਠੇਕੇਦਾਰ ਪੁਜਾਰੀ, ਪਾਠੀ, ਜੋਤਿਸ਼ੀ ਮੁਲਾਂ ਵੀ ਜਾਣਦੇ ਸਨ । ਇਸੇ ਕਾਰਨ ਭਗਤ ਨਾਮਦੇਵ ਜੀ, ਕਬੀਰ ਜੀ ਤੇ ਗੁਰੂ ਨਾਨਕ ਦੇਵ ਜੀ ਦੀ ਆਵਾਜ਼ ਇਸ ਸ਼ੋਸ਼ਣ ਦੇ ਖਿਲਾਫ ਬਹੁਤ ਜ਼ੋਰ ਨਾਲ ਗੂੰਜੀ । ਭਗਤ ਕਬੀਰ ਜੀ ਤਾਂ ਪੰਡਤਾਂ ਨੂੰ ਠੱਗ ਤੱਕ ਕਹਿਣ ਲੱਗੇ ।

"ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥"

(ਪੰਨਾ ੪੭੫)

ਇਨ੍ਹਾਂ ਲੋਕਾਂ ਨੇ ਹੀ ਸ਼ੂਦਰ ਕਹਿ ਕੇ ਮਾਰ ਮਾਰ ਕੇ ਪੂਜਾ ਕਰਦੇ ਨਾਮਦੇਵ ਨੂੰ ਮੰਦਰ ਤੋਂ ਉਠਾ ਦਿੱਤਾ ਸੀ ।

"ਸੂਦੁ ਸੂਦੁ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪ ਬੀਠੁਲਾ ॥"

(ਪੰਨਾ ੧੨੯੨)

ਅਮੀਰ ਲੋਕ ਚੁਬਾਰਿਆਂ ਵਿਚ ਰਹਿੰਦੇ, ਗਿਰੀ-ਛੁਆਰੇ ਖਾਂਦੇ, ਗਲ ਵਿਚ ਮੋਤੀਆਂ ਦੇ ਹਾਰ ਤੇ ਸਰੀਰ ਉਤੇ ਰੇਸ਼ਮ ਦੇ ਕਪੜੇ ਪਹਿਨਦੇ ਸਨ, ਛੱਤੀਪ੍ਰਕਾਰ ਦੇ ਭੋਜਨ ਖਾਂਦੇ ਸਨ ਤੇ ਲੱਖਾਂ ਵਿਚ ਖੇਲਦੇ ਸਨ।

(ੳ) ਫਰੀਦਾ ਕੋਠੇ ਮੰਡਪ ਮਾੜੀਆ। (ਪੰਨਾ ੧੩੮੦)

(ਅ) ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ॥ (ਪੰਨਾ ੪੧)

(ੲ) ਤੁਟਨਿ ਮੋਤਸਰੀਆ॥ (ਉਹੀ)

(ਸ) ਛਤੀਹ ਅੰਮ੍ਰਿਤ ਭਾਉ ਏਕੁ॥ (ਪੰਨਾ ੧੬)

(ਹ) ਛਤੀਹ ਅੰਮ੍ਰਿਤ ਭੋਜਨੁ ਖਾਣਾ॥ (ਪੰਨਾ ੧੦੦)

(ਕ) ਇੰਕੁ ਲਖੁ ਲਹਨਿ ਬਹਿਠੀਆ, ਲਖੁ ਲਹਨਿ ਖੜੀਆ॥

(ਪੰਨਾ ੪੧੭)

ਜੋ ਗਰੀਬ ਵਿਚਾਰੇ ਝੋਪੜੀਆਂ ਵਿਚ ਰਹਿੰਦੇ ਸਨ, ਰੁਖੀ ਸੁੱਖੀ ਤੇ ਕਾਠ ਵਰਗੀ ਰੋਟੀ ਖਾਂਦੇ ਸਨ ਤੇ ਫਟੇ ਪੁਰਾਣੇ ਕਪੜੇ ਪਾਉਂਦੇ ਸਨ।

(ੳ) ਕਿਚਰੁ ਝਤਿ ਲਘਾਈਐ, ਛਪਰਿ ਤੁਟੈ ਮੇਹੁ॥

(ਫਰੀਦ ਜੀ ਪੰਨਾ ੧੩੭੮)

(ਅ) ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨ ਛਵਾਈ ਹੋ।

(ਪੰਨਾ ੬੫)

(ੲ) ਫਰੀਦਾ ਰੋਟੀ ਮੇਰੀ ਕਾਠ ਕੀ..... ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ।

ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ।

(ਪੰਨਾ ੧੩੭੯)

(ਸ) ਅਦਰਿ ਬਾਹਰਿ ਗੁਰਦਤੁ॥ (ਪੰਨਾ ੪੭੩)

ਸ਼੍ਰੇਣੀ ਵੰਡ ਬੜੀਆਂ ਤਕੜੀਆਂ ਦੀਵਾਰਾਂ ਦੇ ਰੂਪ ਵਿਚ ਸੀ।

"ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥

ਖਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾ ਕ੍ਰਿਤਹ॥

(ਪੰਨਾ ੪੬੯)

ਸਾਧੂ ਲੋਕਾਂ ਦਾ ਭਲਾ ਕਰਨ ਦੀ ਥਾਂ ਪਰਬਤੀਂ ਜਾ ਬੈਠੇ ਸਨ ਤੇ ਦੁਨੀਆ ਨੂੰ ਕੋਈ ਸਿੱਧੇ ਰਸਤੇ ਪਾਣ ਵਾਲਾ ਨਹੀਂ ਸੀ। ਗੁਰੂ ਜੀ ਨੇ ਉਨ੍ਹਾਂ ਨੂੰ ਜੱਗ ਵਿਚ ਸੁਚ ਅਚਾਰ ਤੇ ਸ਼ੁਧ ਜੀਵਨ ਦਾ ਰਸਤਾ ਦਿਖਾਉਣ ਲਈ ਕਿਹਾ। ਜਾਤ ਪਾਤ ਦੇ ਵਿਰੁਧ ਆਵਾਜ ਉਠਾਈ ਤੇ ਸਭਨਾਂ ਜੀਆ ਕਾ ਏਕੁ ਦਾਤਾ ਆਖਿਆ

"ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥"

(ਪੰਨਾ ੮੩)

ਉਨ੍ਹਾਂ ਦਾ ਦ੍ਰਿੜ ਵਿਸ਼ਵਾਸ਼ ਸੀ ਕਿ ਅਮੀਰੀ ਪਾਪਾਂ ਦੀ ਉਪਜ ਹੈ ਤੇ ਇਹ ਮਾਇਆ ਜਿਆਦਾ ਚਿਰ ਥਿਰ ਰਹਿਣੀ ਨਹੀਂ।

"ਪਾਪਾਂ ਬਾਝਹੁ ਹੋਵੈ ਨਹੀਂ ਮੁਇਆ ਸਾਥਿ ਨ ਜਾਈ॥"

(ਪੰਨਾ ੪੧੭)

ਦਾਸੀ ਪ੍ਰਥਾ ਵਿਰੁਧ ਜ਼ੋਰਦਾਰ ਆਂਵਾਜ਼ ਉਠਾਈ ਗਈ।

"ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥

ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥"

(ਪੰਨਾ ੯੦੨-੯੦੩)

ਉਪਰੋਕਤ ਸੰਦੇਸ਼ ਕ੍ਰਾਂਤੀ ਦਾ ਮਹਾਨ ਸੰਦੇਸ਼ ਸੀ ਜੋ ਗੁਰੂ ਨਾਨਕ ਦੇਵ ਜੀ ਤੇ ਗੁਰੂ ਗ੍ਰੰਥ ਸਾਹਿਬ ਜੀਦੇ ਗੁਰੂਆਂ, ਸੰਤਾਂ ਭਗਤਾਂ ਨੇ ਦਿੱਤਾ।

**ਵਿਹਾਰਿਕ ਸਥਿਤੀ :**

ਬ੍ਰਾਹਮਣ ਪੂਜਾ ਦਾ ਧਨ ਖਾਂਦੇ ਤੇ ਮਧਿ-ਵਿਸ਼ਵਾਸ਼ੀਆਂ ਨੂੰ ਰੱਜ ਕੇ ਲੁੱਟਦੇ। ਮੁਲਮਾਨ ਹਿੰਦੂਆਂ ਨੂੰ ਆਪਣੇ ਗੁਲਾਮ ਸਮਝਦੇ। ਜਜ਼ੀਆ ਏਸੇ ਦੀ ਇਕ ਉਦਾਹਰਣ ਸੀ। ਬੇਗਾਰਗੀ ਦਾ ਬੜਾ ਜ਼ੋਰ ਸੀ। ਰਾਜੇ, ਵਜੀਰਾਂ, ਸਰਦਾਰਾਂ, ਨਵਾਬਾਂ ਦਾ ਜੀਵਨ ਆਮ ਤੌਰ ਤੇ ਵਿਲਾਸ ਮਈ ਸੀ। ਦਾਸ-ਸੁਆਮੀ ਦੀ ਰੀਤੀ ਕਰਕੇ ਲੋਕ ਬੜੇ ਦੁਖੀ ਸਨ। ਹਥੀਂ ਕੰਮ ਕਰਨ ਵਾਲਿਆਂ ਨੂੰ ਨੀਚ ਸਮਝਿਆ ਜਾਂਦਾ ਸੀ ਤੇ ਬੁਰੀ ਨਜ਼ਰ ਵਾਲ ਵੇਖਿਆ ਜਾਂਦਾ ਸੀ ਜਦ ਕਿ ਦਿਮਾਗੀ ਕੰਮ ਕਰਨ ਵਾਲਿਆਂ ਦਾ ਦਰਜਾ ਬੜਾ ਉੱਚਾ ਸੀ।

**ਸੰਸਕ੍ਰਿਤਕ ਸਥਿਤੀ :**

ਮੁਲਮਾਨੀ ਧਰਮ ਨੂੰ ਭਾਰਤੀਆਂ ਉਤੇ ਥੋਪਿਆ ਜਾ ਰਿਹਾ ਸੀ। ਆਮ ਲੋਕ ਡਰਦੇ ਮੁਲਮਾਨ ਬਣ ਜਾਂਦੇ ਪਰ ਆਪਣੇ ਹਿੰਦੂ ਪਿਛੋਕੜ ਨੂੰ ਭੁਲਾ ਨਾ ਸਕਦੇ ਤੇ ਨਵਾਂ ਧਰਮ ਹਿੰਦੂ ਤੇ ਮੁਲਮਾਨ ਧਰਮ ਦਾ ਮਿਲਗੋਭਾ ਹੁੰਦਾ। ਰਾਗ ਤੇ ਕਲਾ ਦਾ ਇਕ ਕਿਸਮ ਨਾਲ ਅੰਤ ਹੀ ਹੋ ਰਿਹਾ ਸੀ ਕਿਉਂਕਿ ਕਈ ਬਾਦਸ਼ਾਹ ਸੰਗੀਤ ਵਿਰੋਧੀ ਸਨ। ਮੁਲਮਾਨੀ ਰੀਤਾਂ ਵਿਚ ਸੰਗੀਤ ਦੀਕੋਈ ਥਾਂ ਨਹੀਂ ਸੀ। ਪਰਦੇ ਦਾ ਰਿਵਾਜ ਸੀ। ਸਮਤ [illegible]ਵੀਆਂ ਤੋਂ ਬਿਨਾਂ ਹੋਰ ਸਾਹਿਤ ਬੜਾ ਘੱਟ ਰਚਿਆ ਗਿਆ। ਕਵੀਆਂ ਦਾ ਆਪਣੀ ਮੇਲ ਜੋਲ ਵੀ ਨਾ ਮਾਤਰ ਹੀ ਸੀ। ਸਰਕਾਰੀ ਸੁੱਰਖਿਆ ਦੀ ਅਣਹੋਂਦ ਕਰਕੇ ਸੰਗੀਤ ਤੇ ਕਲਾ ਦੀ ਕੋਈ ਮਾਨਤਾ ਹੈ ਹੀ ਨਹੀਂ ਸੀ। ਪਾਏਦਾਰ ਰਚਨਾਵਾਂ ਦੀ ਵੀ ਬੜੀ ਘਾਟ ਰਹੀ। ਉਰਦੂ ਫਾਰਸੀ ਦਾ ਬੋਲਬਾਲਾ ਹੋਇਆ ਤੇ ਭਾਰਤੀ ਭਾਸ਼ਾਵਾਂ ਗੁੱਠੇ ਲੱਗ ਗਈਆਂ।

**ਇਤਿਹਾਸ ਵੇਰਵਾ :**

ਗੁਰਬਾਣੀ ਰਚਨਾ ਕਾਲ ਅਨੁਸਾਰ ਗਿਆਰਵੀਂ ਸਦੀ ਤੋਂ ਲੈ ਕੇ ਸਤਾਰਵੀਂ ਸਦੀ ਦੇ ਮੁੱਢ ਤੱਕ ਦੀ ਬਾਣੀ ਦਰਜ ਹੈ। ਆਪਣੇ ਕਾਲ ਦੀਆਂ ਘਟਨਾਵਾਂ ਦਾ ਵਰਨਣ ਗੁਰਬਾਣੀ ਵਿਚ ਬਹੁਤ ਹੈ ਖਾਸ ਕਰਕੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ। ਗੁਰੂ ਗ੍ਰੰਥ ਸਾਹਿਬ ਜੀ ਵਿਚ ਸਭ ਤੋਂ ਪੁਰਾਣੀ ਰਚਨਾ ਭਗਤ ਜੈ ਦੇਵ ਜੀ ( ੧੧੭੧-੧੨੦੪) ਦੀ ਹੈ, ਜੋ ਕੰਦੂਲੀ (ਬੰਗਾਲ) ਦੇ ਰਹਿਣ ਵਾਲੇ ਜਾਤ ਦੇ ਬ੍ਰਾਹਮਣ ਸਨ। ਉਸ ਤੋਂ ਬਾਅਦ ਬਾਬਾ ਫਰੀਦ ਜੀ (੧੧੭੩-੧੨੬੬) ਦੀ ਰਚਨਾ ਦੇ ਸ਼ਬਦ ਅਤੇ ਸਲੋਕ ਹਨ। ਆਪ ਜਿਲਾ ਮੁਲਤਾਨ ਦੇ ਨਗਰ ਖੋਤਵਾਲ ਦੇ ਜੰਮਪਲ ਅਤੇ ਪਾਕ ਪਟਨ ਦੇ ਨਿਵਾਸੀ ਸੂਫੀ ਕਵੀ ਸਨ। ਇਸ ਪਿੱਛੋਂ ਭਗਤ ਤ੍ਰਿਲੋਚਨ ਜੀ (੧੨੬੭-੧੩੩੫) ਬਾਰਸੀ (ਸ਼ੋਲਾਪੁਰ) ਜਾਤੀ ਵੈਸ਼, ਭਗਤ ਨਾਮਦੇਵ ਜੀ (੧੨੭੦-੧੩੫੯) ਨਰਸੀ ਬਾਮਨੀ ਮਹਾਰਾਸ਼ਟਰ, ਦੀ ਬਾਣੀ ਹੈ। ਇਨ੍ਹਾਂ ਸਭ ਦਾ ਸੰਬੰਧ ਹਿੰਦੂ ਰਾਜ ਦੀ ਸਮਾਪਤੀ ਪਿੱਛੋਂ ਦਾ ਤੇ ਮੁਲਮਾਨ ਸਲਤਨਤ ਦੇ ਚਮਕਣ ਦਾ ਹੈ। ਇਸ ਵੇਲੇ ਮੁਲਮਾਨਾਂ ਨੇ ਭਾਰਤ ਵਿਚ ਜ਼ੋਰ-ਜ਼ਬਰ ਨਾਲ ਜਿਸ ਤਰ੍ਹਾਂ ਮੁਸਲਮਾਨੀ ਧਰਮ ਫੈਲਾਉਣਾ ਸ਼ੁਰੂ ਕਰ ਦਿੱਤਾ ਸੀ ਉਸ ਦੀ ਇਤਿਹਾਸ ਗਵਾਹੀ ਹੈ।

ਗੁਰਬਾਣੀ ਦੇ ਰਚਨਾ ਕਾਰ ਗੁਰੂ ਸਾਹਿਬਾਨ, ਸੰਤਾਂ, ਫਕੀਰਾਂ ਦਾ ਨਾਮ, ਜਤ ਟਿਕਾਣਾ, ਕਾਲ ਤੇ ਗੁਰਬਾਣੀ ਵਿਚ ਸ਼ਬਦਾਂ ਦੀ ਗਿਣਤੀ ਦਾ ਇਕ ਸੰਖੇਪ ਹਾਜਰ ਹੈ :

ਨਾਮ, ਜਾਤ, ਥਾਂ, ਟਿਕਾਣਾ, ਕਾਲ
ਸ਼ਬਦ
ਭਗਤ ਜੈਦੇਵ ਜੀ ਬ੍ਰਾਹਮਣ ਕੰਦੂਲੀ ਬੰਗਾਲ ੧੧੭੧-੧੨੦੪ ੨
ਬਾਬਾ ਫਰੀਦ ਜੀ ਸੂਫੀ ਮੁਸਲਮਾਨ ਖੋਤਵਾਲ ਮੁਲਤਾਨ ੧੧੭੩-੧੨੬੬ ੧੨੩
ਭਗਤ ਤ੍ਰਿਲੋਚਨ ਜੀ ਵੈਸ਼ ਸ਼ੋਲਾਪੁਰ ੧੨੬੭-੧੩੩੫
੫
ਭਗਤ ਨਾਮਦੇਵ ਜੀ ਛੀਂਬਾ ਨਰਸੀ ਬਾਮਨੀ ੧੨੭੦-੧੩੫੯
੬੨
ਭਗਤ ਰਾਮਾਨੰਦ ਜੀ ਬ੍ਰਾਹਮਣ ਬਨਾਰਸ ੧੩੬੬-੧੪੬੭ ੧
ਭਗਤ ਕਬੀਰ ਜੀ ਜੁਲਾਹਾ ਬਨਾਰਸ ੧੩੯੮-੧੪੯੫੫੩੪
ਭਗਤ ਸੈਣ ਜੀ ਨਾਈ ਰੀਵਾ ੧੩੯੦-੧੪੪੦ ੧
ਭਗਤ ਬੇਣੀ ਜੀ ਬ੍ਰਾਹਮਣ ਬਿਹਾਰ ਚੌਦਵੀਂ ਸਦੀ ੩
ਭਗਤ ਸਧਨਾ ਜੀ ਕਸਾਈ ਸਿੰਧ ਪੰਦਰਵੀਂ ਸਦੀ ੧
ਰਾਜਾ ਪੀਪਾ ਜੀ ਚੌਹਾਨ ਰਾਜਾ ਮਿਗ ਰੌਣ ਗੜ੍ਹ ੧੪੦੮-੧੪੬੮
੧
ਭਗਤ ਧੰਨਾ ਜੀ ਜੱਟ ਰਾਜਸਥਾਨ ੧੪੧੫- ੪
ਭਗਤ ਭੀਖਨ ਜੀ ਮੁਲਮਾਨ ਲਖਨਊ ੧੪੭੦-੧੫੭੩
੨
ਭਗਤ ਸੂਰਦਾਸ ਜੀ ਹਿੰਦੂ ਤਲਵੰਡੀ ਰਾਇ ਭੋਇ ੧੪੭੮-੧੫੮੫
੨ ਗੁਰੂ ਨਾਨਕ ਦੇਵ ਜੀ ਖਤਰੀ ਤਲਵੰਡੀ ਰਾਇ ਭੋਇ ੧੪੬੯-੧੫੩੯
੯੪੭
ਮਰਦਾਨਾ ਜੀ ਮੁਸਲਮਾਨ ਤਲਵੰਡੀ ਰਾਇ ਭੋਇ ੧੪੬੦-੧੫੩੦
੩ ਭਗਤ ਰਵਿਦਾਸ ਜੀ ਚਮਾਰ ਬਨਾਰਸ
੧੩੭੭- ੪੦
ਗੁਰੂ ਅੰਗਦ ਦੇਵ ਜੀ ਖਤਰੀ ਮੱਤਾ ਨਾਗੇ ਕੀ ਸਰਾਇ ੧੫੦੪-੧੫੫੨
੬੩
ਗੁਰੂ ਅਮਰਦਾਸ ਜੀ ਭੱਲਾ ਬਾਸਰਕੇ (ਪੰਜਾਬ) ੧੪੭੯-੧੫੭੪
੮੬੯
ਗੁਰੂ ਰਾਮਦਾਸ ਜੀ ਸੋਢੀ ਚੂਨਾ ਮੰਡੀ ਲਾਹੌਰ ੧੫੩੪-੧੫੮੨
੬੩੮
ਗੁਰੂ ਅਰਜਨ ਦੇਵ ਜੀ ਸੋਢੀ ਗੋਇੰਦਵਾਲ ੧੫੬੫-੧੬੦੬ ੨੩੧੨
ਗੁਰੂ ਤੇਗ ਬਹਾਦਰ ਜੀ ਸੋਢੀ ਅੰਮ੍ਰਿਤਸਰ ੧੬੨੧-੧੬੭੫ ੧੧੬
ਭਗਤ ਪਰਮਾਨੰਦ ਜੀ ਬ੍ਰਾਹਮਣ ਮਹਾਰਾਸ਼ਟਰ ਚੌਦਵੀ, ਪੰਦਰ੍ਹਵੀਂ ਸਦੀ
ਸਤਾ ਬਲਵੰਡ ਜੀ ਮਰਾਸੀ ਪੰਜਾਬ ਗੁਰੂ ਨਾਨਕ ਦੇਵ ਜੀ ਨਾਲ ੮
ਭਗਤ ਸੁਮਦਰ ਜੀ ਵੈਸ਼ ਦਿਉਸਾ ਨਗਰ (ਰਾਜਸਥਾਨ) ੬
ਭੱਟ ਜੀ ਭੱਟ ਪੰਜਾਬ, ਉੱਤਰ ਪ੍ਰਦੇਸ਼ ੧੨੩
ਜੋੜ:- ੫੮੬੩

ਉਪਰੋਕਤ ਸੰਖੇਪ ਸਾਰ ਤੋਂ ਸਾਬਿਤ ਹੁੰਦਾ ਹੈ ਕਿ ਇਹ ਸਮਾਂ ਗੌਰੀ-ਗਜ਼ਨਵੀ ਦੇ ਹਮਲਿਆਂ ਤੋਂ ਲੈ ਕੇ ਔਰੰਗਜ਼ੇਬ ਤੱਕ ਦਾ ਹੈ ਜੋ ਕਿ ਮਾਨਵੀ ਅਧੋਗਤੀ ਤੋਂ ਸ਼ੁਰੂ ਹੁੰਦਾ ਹੈ ਤੇ ਧਾਰਮਿਕ ਕੱਟੜ ਪੁਣੇ ਤੇ ਜਾ ਕੇ ਖਤਮ ਹੁੰਦਾ ਹੈ । ਹਿੰਦੂ ਜੋ ਖੁਦ ਕਰਮ ਕਾਂਡਾਂ ਵਿਚ ਗੁਆਚੇ ਹੋਏ ਸਨ ਅੰਦਰੋਂ ਖੋਖਲੇ ਹੋ ਚੁੱਕੇ ਸਨ । ਮਹਿਮੂਦ ਗਜ਼ਨਵੀ ਦਾ ਸਮਕਾਲੀ ਅਲ ਬੈਰੂਨੀ ਲਿਖਦਾ ਹੈ, ਬ੍ਰਾਹਮਣਾਂ ਅੰਦਰ ਵੇਦ ਦਾ ਅਰਥ ਜਾਨਣ ਵਾਲੇ ਬਹੁਤ ਥੋੜੇ ਹਨ । ਉਨ੍ਹਾਂ ਦੀ ਗਿਣਤੀ ਤਾਂ ਹੋਰ ਵੀ ਥੋੜੀ ਹੈ, ਜਿਨ੍ਹਾਂ ਦੀ ਵਿਦਵਤਾ ਇਤਨੀ ਮਹਾਨ ਹੋਵੇ ਕਿ ਉਹ ਵੇਦ ਦੇ ਵਿਸ਼ਿਆ ਅਤੇ ਉਸ ਦੀ ਵਿਆਖਿਆ ਉਤੇ ਵਿਵਾਦ ਕਰ ਸਕਣ । ਪ੍ਰਸਿੱਧ ਵਿਦਵਾਨ ਰਹੁਲ ਸੰਕ੍ਰਤਾਯਨ ਦਾ ਇਸ ਸਮੇਂ ਬਾਰੇ ਮਤ ਹੈ ਕਿ ਬ੍ਰਾਹਮਣ ਸਮਾਜ ਇਸਲਾਮ ਦੇ ਆਉਣ ਸਮੇਂ ਅੰਦਰੋਂ ਥੋਦਾ ਹੋ ਚੁੱਕਿਆ ਸੀ । ਹੁਣ ਤੱਕ ਜਿਤਨੇ ਵੀ ਵਿਦੇਸ਼ੀ ਹਮਲਾਵਰ ਭਾਰਤ ਵਿਚ ਆਏ ਹਨ, ਉਹ ਭਾਰਤੀ ਸੰਸਕ੍ਰਿਤ ਅਤੇ ਜਾਂ ਕੁਝ ਆਪਣੇ ਕੋਲੋਂ ਦੇ ਲੈ ਕੇ ਵੀ ਹਜ਼ਾਰਾਂ ਜਾਤਾਂ ਪਾਤਾਂ ਦੇ ਫੈਲੇ ਸਮੁੰਦਰ ਵਿਚ ਗੁਆਚਦੇ ਗਏ । ਪਰ ਹੁਣ ਜਿਸ ਸੰਸਕ੍ਰਿਤੀ ਅਤੇ ਧਰਮ ਨਾਲ ਵਾਹਿ ਪਿਆ ਉਹ ਥੜੀ ਤਕੜੀ ਸੀ । ਉਸ ਨੂੰ ਜ਼ਜ਼ਵ ਕਰਨ ਦੀ ਸ਼ਕਤੀ ਬ੍ਰਾਹਮਣਾਂ ਦੇ ਟੁੱਟੇ ਢਾਂਚੇ ਵਿਚ ਨਹੀਂ ਸੀ ।

ਜਦ ਮੁਲਮਾਨੀ ਰਾਜ ਦੇ ਆਰੰਭ ਵਿਚ ਇਹ ਹਾਲ ਸੀ ਤਾਂ ਫਿਰ ਗੁਰੂ ਸਾਹਿਬਾਨ ਦੇ ਸਮੇਂ ਤੱਕ ਚਾਰ ਸੌ ਸਾਲ ਹੋਰ ਲੰਘਣ ਤੇ ਰਾਜ ਸੱਤਾ ਦੇ ਖੁੱਸਣ ਅਤੇ ਧਾਰਮਿਕ ਦਮਨਕਾਰੀ ਸਮਾਜ ਨੇ ਹੋਰ ਅਧੋਗਤੀ ਵੱਲ ਜਾਣਾ ਹੀ ਸੀ । ਬ੍ਰਾਹਮਣ ਵਰਗ ਦੇ ਦੰਭ ਨੇ ਆਮ ਜੰਤਾ ਦੀਆਂ ਹੀ ਗੋਡੀਆਂ ਲਗਵਾਈਆਂ ਹੋਈਆਂ ਸਨ । ਜੀਵਕਾ ਖਾਤਰ ਉਹ ਮੁਲਸਮਾਨ ਸ਼ਾਸ਼ਕ ਵਰਗ ਅਤੇ ਉਸ ਦੇ ਸਹਿਯੋਗ ਖੱਤਰੀ ਵਰਗ ਨਾਲ ਜੁੜਿਆ ਹੋਇਆ ਸੀ ਅਤੇ ਆਪਣਾ ਪਰਲੋਕ ਸੁਧਾਰਨ ਤੇ ਪ੍ਰਭਾਵ ਪਾਉਣ ਲਈ ਕਰਮ-ਕਾਂਡੀ ਹੋਣ ਦਾ ਸਵਾਂਗ ਵੀ ਰਚਦਾ ਸੀ :

"ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥
ਮਲੇਛ ਧਾਨੁ ਲੈ ਪੂਜਹਿ ਪੁਰਾਣੁ ॥"

ਵੈਸ਼ਨਵਾ ਦੀ ਵੀ ਘੱਟ ਅਧੋਗਤੀ ਨਹੀਂ ਸੀ, ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ :

"ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ ॥
ਨੀਂਦ ਵਿਆਪਿਆ ਕਾਮਿ ਸੰਤਾਪਿਆ, ਮੁਖਹੁ ਹਰਿ ਹਰਿ ਕਹਾਵੈ ॥"

ਪਿੱਛੋਂ ਕਾਜੀ ਦੇ ਹੱਥ ਵਾਗ ਡੋਰ ਆਈ ਤਾਂ ਉਸ ਨੇ ਵੀ ਆਪਣੇ ਦੰਭੀ ਰਿਸ਼ਵਤ ਦਾ ਜਾਲ ਫੈਲਾ ਦਿਤਾ :

"ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥
ਯਾਥ-ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥"
(ਪੰਨਾ ੯੫੧)

ਰਾਜੇ ਅਪਣੀ ਤਾਕਤ ਦੇ ਨਸ਼ੇ ਵਿਚ ਜੰਤਾਂ ਨੂੰ ਤੁੱਛ ਸਮਝਦੇ ਤੇ ਤਲਵਾਰ ਦੀ ਧਾਰ ਰੱਖਕੇ ਜੰਤਾਂ ਦੀ ਜਿਵੇਂ ਹਿਲ ਆਵੇ ਵੱਢੀ ਕਰਦੇ ਤੇ ਕਿਸੇ ਵੀ ਵਿਰੋਧੀ ਆਵਾਜ਼ ਨੂੰ ਜਨਮਣ ਨਾ ਦਿੰਦੇ ।

ਗੁਰੂ ਨਾਂਨਕ ਦੇਵ ਜੀ ਨੇ ਇਸ ਸਮੇਂ ਦੇ ਰਾਜ ਨੂੰ ਇਸ ਤਰ੍ਹਾਂ ਬਿਆਨਿਆ :-

(ੳ) 'ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥'
(ਅ) 'ਰਾਜੇ ਸੀਹ ਮੁਕਦਮੁ ਕੁਤੇ ॥ ਜਾਇ ਜਗਾਇਨਿ ਬੈਠੇ ਸੁਤੇ ॥'

ਮੁਗਲਾਂ ਦੇ ਜ਼ੁਲਮ ਦਾ ਦਰਦ ਗੁਰੂ ਜੀ ਨੇ ਇਉਂ ਬਿਆਨਿਆ :

"ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨਾ ਆਇਆ ॥"
(ਪੰਨਾ ੩੬੦)

ਬਾਕੀ ਸਫਾ 42 'ਤੇ

ਪ੍ਰਦੇਸੀਆਂ ਦੀ ਤ੍ਰਾਸਦੀ

# ਸਿਵਿਆਂ ਦੀ ਠੰਡੀ ਰਾਖ

ਇੰਦਰਜੀਤ ਸਿੰਘ ਕੰਗ
98558-82722

'ਪ੍ਰਦੇਸੀ' ਸ਼ਬਦ ਦੀ ਵਿਆਖਿਆ ਬਹੁਤ ਹੀ ਗੁੰਝਲਦਾਰ ਅਤੇ ਅਣਸੁਲਝੀ ਹੈ, ਜਿਸ ਬਾਰੇ ਪੰਜਾਬ ਦੇ ਅਨੇਕਾਂ ਲੇਖਕਾਂ ਨੇ ਆਪਣੇ ਲੇਖਾਂ ਵਿੱਚ ਅਤੇ ਗਾਇਕਾਂ ਨੇ ਆਪਣੇ ਗੀਤਾਂ ਵਿਚ ਬੜਾ ਕੁਝ ਦੱਸਣ ਦੀ ਕੋਸ਼ਿਸ਼ ਕੀਤੀ ਹੈ ਅਤੇ ਉਨ੍ਹਾਂ ਦੀ ਜ਼ਿੰਦਗੀ ਬਾਰੇ ਵੀ ਬੜਾ ਕੁਝ ਬਿਆਨ ਕੀਤਾ ਹੈ। ਪ੍ਰਦੇਸੀਆਂ ਦੀ ਜ਼ਿੰਦਗੀ ਦੋ ਬੇੜੀਆਂ ਵਿੱਚ ਪੈਰ ਰੱਖ ਕੇ ਜਿਊਣ ਵਾਲੀ ਹੈ।

ਜਦੋਂ ਕਿਸੇ ਮਾਂ-ਬਾਪ ਦਾ ਪੁੱਤਰ ਜਾਂ ਧੀ ਪ੍ਰਦੇਸ ਜਾਂਦਾ ਹੈ ਤਾਂ ਕਿਸ ਤਰ੍ਹਾਂ ਦੀ ਟੀਸ ਉਨ੍ਹਾਂ ਦੇ ਦਿਲ ਅੰਦਰ ਪੈਂਦੀ ਹੈ ਅਤੇ ਉਹ ਉਸ ਟੀਸ ਨੂੰ ਆਪਣੇ ਅੰਦਰ ਹੀ ਅੰਦਰ ਪੀਂਦੇ ਰਹਿੰਦੇ ਹਨ। ਪੰਜਾਬ ਅੰਦਰ ਹਜ਼ਾਰਾਂ ਹੀ ਅਜਿਹੇ ਮਾਪੇ ਹਨ ਜੋ ਇਸ ਤਰ੍ਹਾਂ ਦੀ ਪੀੜਾ ਵਿੱਚੋਂ ਲੰਘ ਕੇ ਜ਼ਿੰਦਗੀ ਜਿਊਣ ਲਈ ਮਜ਼ਬੂਰ ਹਨ। ਅਨੇਕਾਂ ਹੀ ਮਾਪੇ ਇਨ੍ਹਾਂ ਪ੍ਰਦੇਸੀਆਂ ਦੀ ਉਡੀਕ ਵਿਚ ਖੁਦ ਅਜਿਹੀ ਉਡਾਰੀ ਤੇ ਨਿਕਲ ਗਏ, ਜਿੱਥੋਂ ਕਦੇ ਕੋਈ ਵਾਪਸ ਨਹੀਂ ਮੁੜਦਾ। ਜਦੋਂ ਪ੍ਰਦੇਸੀ ਵਾਪਸ ਆਪਣੇ ਆਲ੍ਹਣੇ ਵਿੱਚ ਮੁੜਦੇ ਹਨ ਤਾਂ ਆਲ੍ਹਣਾ ਤੀਲਾ ਤੀਲਾ ਹੋਇਆ ਮਿਲਦਾ ਹੈ।

ਇਹ ਨਹੀਂ ਕਿ ਇਹ ਸਾਰੀ ਪੀੜਾ ਕੇਵਲ ਮਾਪੇ ਹੀ ਹੰਢਾਉਂਦੇ ਹਨ, ਇਸੇ ਤਰ੍ਹਾਂ ਦੀ ਪੀੜ ਵਿੱਚੋਂ ਖੁਦ ਪ੍ਰਦੇਸੀ ਵੀ ਲੰਘਦੇ ਹਨ। ਇਸੇ ਤਰ੍ਹਾਂ ਦੀ ਹੀ ਪੀੜਾ ਦਾ ਸਾਹਮਣਾ ਮੈਂ ਆਪਣੇ ਅੱਖੀਂ ਅਤੇ ਦਿਲੋਂ ਮਹਿਸੂਸ ਕੀਤਾ ਹੈ।

ਗੱਲ 8 ਮਈ 2009 ਦੀ ਹੈ, ਜਦੋਂ ਮੇਰੇ ਪਿਤਾ ਜੀ ਹੀਰੋ ਹਾਰਟ ਡੀ. ਐਮ. ਸੀ. ਲੁਧਿਆਣਾ ਵਿਖੇ ਅਚਾਨਕ ਬ੍ਰੇਨ ਹੈਮਰੇਜ਼ ਹੋ ਜਾਣ ਕਾਰਨ ਸਾਥੋਂ ਸਦਾ ਲਈ ਵਿਛੜ ਗਏ। ਮੇਰਾ ਵੱਡਾ ਭਰਾ ਜੋ ਕਿ ਕੈਨੇਡਾ ਵਿਖੇ ਰਹਿੰਦਾ ਹੈ, ਨੂੰ ਪਿਤਾ ਜੀ ਦੀ ਅਚਾਨਕ ਹੋਈ ਮੌਤ ਬਾਰੇ ਦੱਸਿਆ ਤਾਂ ਉਸ ਨੇ ਕਿਹਾ ਕਿ ਮੈਂ ਟਿਕਟ ਦਾ ਇੰਤਜਾਮ ਕਰਕੇ ਛੇਤੀ ਤੋਂ ਛੇਤੀ ਪਹੁੰਚਣ ਦੀ ਕੋਸ਼ਿਸ਼ ਕਰਦਾ ਹਾਂ, ਤੁਸੀਂ ਮੇਰੀ ਉਡੀਕ ਕਰੋ। ਟਿਕਟ ਮਿਲਣ ਵਿੱਚ ਦੇਰੀ ਹੋ ਰਹੀ ਸੀ, ਮੇਰੇ ਚਾਚਾ ਜੀ ਨੇ ਉਸ ਨਾਲ ਗੱਲਬਾਤ ਕੀਤੀ ਕਿ ਗਰਮੀ ਦਾ ਮੌਸਮ ਹੋਣ ਕਾਰਨ ਅਸੀਂ ਅੰਤਿਮ ਸਸਕਾਰ ਦੀ ਰਸਮ ਕਰ ਲੈਂਦੇ ਹਾਂ, ਤੂੰ ਜਲਦੀ ਪਹੁੰਚਣ ਦੀ ਕੋਸ਼ਿਸ਼ ਕਰ ਲਵੀਂ। ਸਮਝਾਉਣ ਤੇ ਵੱਡਾ ਭਰਾ ਮੰਨ ਗਿਆ। ਅਸੀਂ ਉਸ ਦਿਨ ਸ਼ਾਮ ਨੂੰ ਪਿਤਾ ਜੀ ਦੇ ਅੰਤਿਮ ਸਸਕਾਰ ਦੀ ਰਸਮ ਪੂਰੀ ਕਰ ਲਈ। ਤੀਸਰੇ ਦਿਨ ਫੁੱਲ ਚੁਗ ਕੇ ਸ੍ਰੀ ਕੀਰਤਪੁਰ ਸਾਹਿਬ ਜਾ ਕੇ ਪਾ ਆਏ। ਇੰਨੇ ਨੂੰ ਵੱਡਾ ਭਰਾ ਵੀ ਬਾਹਰੋਂ ਆ ਗਿਆ। ਉਸ ਦੀਆਂ ਅੱਖਾਂ ਘਰ ਵਿੱਚੋਂ ਪਿਤਾ ਜੀ ਨੂੰ ਲੱਭਣ ਦੀ ਕੋਸ਼ਿਸ਼ ਕਰ ਰਹੀਆਂ ਸਨ, ਜਿਹੜੇ ਅਜੇ 7 ਮਹੀਨੇ ਪਹਿਲਾਂ ਹੀ ਉਸ ਕੋਲ ਕੈਨੇਡਾ ਘੁੰਮ ਕੇ ਆਏ ਸਨ। ਘਰ ਵਿੱਚ ਪੂਰੀ ਤਰ੍ਹਾਂ ਸੋਗ ਪਸਰਿਆ ਪਿਆ ਸੀ। ਚਾਰ ਕੁ ਦਿਨਾਂ ਬਾਅਦ ਜਦੋਂ ਅਸੀਂ ਸਾਰੇ ਇਕੱਠੇ ਬੈਠੇ ਪਿਤਾ ਜੀ ਦੀਆਂ ਗੱਲਾਂ ਕਰ ਰਹੇ ਸੀ ਤਾਂ ਵੱਡੇ ਭਰਾ ਨੇ ਕਿਹਾ ਕਿ ਮੜ੍ਹੀਆਂ ਵਿੱਚ ਪਿਤਾ ਜੀ ਦੀ ਰਾਖ ਉਡ ਕੇ ਲੋਕਾਂ ਦੇ ਪੈਰਾਂ ਹੇਠ ਰੁਲੇਗੀ, ਕਿਉਂ ਨਾ ਆਪਾਂ ਰਾਖ ਇਕੱਠੀ ਕਰਕੇ, ਚੱਲਦੇ ਪਾਣੀ ਵਿੱਚ ਵਹਾ ਆਈਏ। ਮੈਂ ਅਤੇ ਮੇਰਾ ਵੱਡਾ ਭਰਾ ਥੈਲੇ ਲੈ ਕੇ ਮੜ੍ਹੀਆਂ ਵਿੱਚ ਪਹੁੰਚ ਗਏ। ਵੱਡਾ ਭਰਾ ਦੋ ਤਿੰਨ ਮਿੰਟ ਗੁੰਮ ਸੁੰਮ ਖੜ੍ਹਾ ਉਸ ਲੰਬੀ ਪਈ ਰਾਖ ਦੀ ਢੇਰੀ ਨੂੰ ਦੇਖਦਾ ਰਿਹਾ, ਜਿੱਥੇ ਪਿਤਾ ਜੀ ਦਾ ਸਸਕਾਰ ਕੀਤਾ ਸੀ। ਫਿਰ ਪਿਤਾ ਜੀ ਦੇ ਸਰਹਾਣੇ ਵੱਲ ਬੈਠ ਕੇ ਰਾਖ ਤੇ ਇਸ ਤਰ੍ਹਾਂ ਹੱਥ ਫੇਰਨ ਲੱਗਾ ਜਿਸ ਤਰ੍ਹਾਂ ਉਹ ਸ਼ਾਂਤ ਪਏ ਪਿਤਾ ਜੀ ਦੇ ਮੱਥੇ ਤੇ ਹੱਥ ਫੇਰ ਰਿਹਾ ਹੋਵੇ, ਉਨ੍ਹਾਂ ਤੋਂ ਉਹਨਾਂ ਦਾ ਹਾਲਚਾਲ ਪੁੱਛ ਰਿਹਾ ਹੋਵੇ। ਮੈਨੂੰ ਵੀ ਉਸ ਰਾਖ ਦੀ ਢੇਰੀ ਵਿੱਚੋਂ ਹਮੇਸ਼ਾਂ ਹੱਸਦੇ ਚਿਹਰੇ ਵਾਲੇ ਪਿਤਾ ਜੀ ਦਿਖਾਈ ਦੇ ਰਹੇ ਹਨ, ਜਿਵੇਂ ਚਾਰ ਦਿਨ ਪਹਿਲਾਂ ਲੁਧਿਆਣੇ ਹਸਪਤਾਲ ਵਿੱਚ ਦਾਖਲ ਰਾਤ ਨੂੰ ਕਹਿ ਰਹੇ ਸਨ ਕਿ ਮੈਂ ਬਿਲਕੁਲ ਠੀਕ ਠਾਕ ਹਾਂ, ਸਵੇਰੇ ਆਪਾਂ ਛੁੱਟੀ ਲੈ ਕੇ ਘਰ ਚਲੇ ਜਾਣਾ ਹੈ, ਤੂੰ ਫਿਕਰ ਨਾ ਕਰ। ਕੁਝ ਚਿਰ ਪਿੱਛੋਂ ਵੱਡਾ ਭਰਾ ਕੁਝ ਸਹਿਜ ਹੋਇਆ ਤਾਂ ਅਸੀਂ ਦੋਵੇਂ ਭਰਾ ਰਾਖ ਨੂੰ ਹੱਥਾਂ ਨਾਲ ਥੈਲੇ ਵਿੱਚ ਪਾਉਣ ਲੱਗੇ। ਰਾਖ ਨੂੰ ਥੈਲੇ ਵਿੱਚ ਪਾਉਂਦੇ ਸਮੇਂ ਜਦੋਂ ਮੇਰਾ ਹੱਥ ਵੱਡੇ ਭਰਾ ਵਾਲੇ ਪਾਸੇ ਗਿਆ ਤਾਂ ਉਸਦੀਆਂ ਅੱਖਾਂ ਵਿੱਚੋਂ ਗਰਮ-ਗਰਮ ਹੰਝੂ ਮੇਰੇ ਹੱਥਾਂ ਉੱਤੇ ਗਿਰੇ, ਜੋ ਪਹਿਲਾਂ ਉਸ ਠੰਡੀ ਹੋ ਚੁੱਕੀ ਰਾਖ ਉੱਤੇ ਗਿਰ ਰਹੇ ਸਨ। ਮੈਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਜਿਸ ਤਰ੍ਹਾਂ ਵੱਡਾ ਭਰਾ ਇਸ ਠੰਡੀ ਹੋ ਚੁੱਕੀ ਰਾਖ ਵਿੱਚੋਂ ਆਪਣੇ ਕੋਸੇ ਕੋਸੇ ਹੰਝੂਆਂ ਨਾਲ ਪਿਤਾ ਦਾ ਪਿਆਰ ਤੇ ਨਿੱਘ ਲੱਭਣ ਦੀ ਕੋਸ਼ਿਸ਼ ਕਰ ਰਿਹਾ ਹੋਵੇ।

ਮੈਂ ਉੱਥੇ ਖੜ੍ਹਾ ਉਨ੍ਹਾਂ ਹਜ਼ਾਰਾਂ ਪ੍ਰਦੇਸੀਆਂ ਦੀ ਤ੍ਰਾਸਦੀ ਬਾਰੇ ਸੋਚ ਰਿਹਾ ਸੀ, ਜਿਹੜੇ ਠੰਡੀ ਹੋ ਚੁੱਕੀ ਰਾਖ ਵਿੱਚੋਂ ਵਿੱਛੜ ਚੁੱਕੇ ਆਪਣਿਆਂ ਦਾ ਨਿੱਘ ਲੱਭਣ ਦੀ ਕੋਸ਼ਿਸ਼ ਕਰਦੇ ਹਨ ਜਾਂ ਜਿਹੜੇ ਸਸਕਾਰ ਮੌਕੇ ਪਹੁੰਚ ਕੇ ਠੰਡੇ ਹੋ ਚੁੱਕੇ ਸਰੀਰਾਂ ਨਾਲ ਲਿਪਟ ਕੇ ਨਿੱਘ ਲੱਭਣ ਦੀ ਕੋਸ਼ਿਸ਼ ਕਰਦੇ ਹਨ। ਕਈ ਪ੍ਰਦੇਸੀਆਂ ਨੂੰ ਤਾਂ ਇਨ੍ਹਾਂ ਦੋਹਾਂ ਵਿੱਚੋਂ ਕੁਝ ਵੀ ਪ੍ਰਾਪਤ ਨਹੀਂ ਹੁੰਦਾ ਅਤੇ ਸੋਚ ਰਿਹਾ ਸਾਂ ਕਿ ਇਸ ਤ੍ਰਾਸਦੀ ਨੂੰ ਪ੍ਰਦੇਸੀਆਂ ਦੀ ਬਦ-ਕਿਸਮਤੀ ਕਹਾਂ, ਮਜ਼ਬੂਰੀ ਕਹਾਂ ਜਾਂ ਫਿਰ...... ?

# ਸੰਸਾਰ ਵਿੱਚ ਲਾਸਾਨੀ ਤੇ ਬੇ ਨਜ਼ੀਰ

## ਆਦਿ ਗ੍ਰੰਥ ਗੁਰੂ ਗ੍ਰੰਥ ਸਾਹਿਬ

ਪ੍ਰੋ: ਹਮਦਰਦਵੀਰ ਨੌਸ਼ਹਿਰਵੀ
94638-08697

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ 16 ਰਾਗਾਂ ਵਿੱਚ 116 ਸ਼ਬਦ ਤੇ ਸਲੋਕ ਸ਼ਾਮਲ ਹਨ ਸ੍ਰੀ ਗੁਰੂ ਤੇਗ ਬਹਾਦਰ, ਗੁਰੂ ਹਰਿਗੋਬਿੰਦ ਜੀ ਤੇ ਮਾਤਾ ਨਾਨਕੀ ਜੀ ਦੇ ਘਰ ਪਹਿਲੀ ਅਪ੍ਰੈਲ 1621 ਈ: ਨੂੰ ਪੈਦਾ ਹੋਏ। ਬਾਦਸ਼ਾਹ ਔਰੰਗਜ਼ੇਬ ਦੇ ਜਾਲਮ ਹੁਕਮਾਂ ਅਨੁਸਾਰ 11 ਨਵੰਬਰ 1675 ਈ: ਨੂੰ ਚਾਂਦਨੀ ਚੌਕ ਦਿੱਲੀ ਵਿਖੇ ਆਪ ਸ਼ਹਾਦਤ ਪ੍ਰਾਪਤ ਕਰਕੇ ਨੂਰੋਂ ਨੂਰ ਹੋ ਗਏ।

ਗੁਰੂ ਤੇਗ ਬਹਾਦਰ ਜੀ ਨੇ ਫਰਮਾਇਆ ਹੈ - ਨਾ ਡਰੋ ਤੇ ਨਾ ਹੀ ਡਰਾਓ ਤਾਂ ਹੀ ਗਿਆਨਵਾਨ ਕਹਾਓਗੇ-

**ਭੈ ਕਾਹੂਕੋ ਦੇਤ ਨਹਿ, ਨਹਿ ਭੈ ਮਾਨਤ ਆਨ**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨ-** *ਅੰਗ 1427*

ਸ੍ਰੀ ਗੁਰੂ ਗ੍ਰੰਥ ਸਾਹਿਬ ਭਾਰਤੀ ਗੌਰਵ, ਭਾਰਤੀ ਇਤਿਹਾਸ, ਭਾਰਤੀ ਸੰਸਕ੍ਰਿਤੀ, ਭਾਰਤੀ ਨਿਰੋਈਆਂ ਕਦਰਾਂ-ਕੀਮਤਾਂ ਦਾ ਬਹੁਮੁੱਖਾ ਖਜ਼ਾਨਾ ਹੈ। ਆਦਿ ਗ੍ਰੰਥ ਵਿਚੋਂ ਅਸੀਂ 1469 ਤੋਂ 1708 ਈ: ਤੱਕ ਆਪਣੇ ਵਿਲੱਖਣ ਇਤਿਹਾਸ ਦਾ ਅਕਸ ਵੇ ਖ ਸਕਦੇ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲੀ ਵਾਰ ਪ੍ਰਕਾਸ਼, ਹਰਮੰਦਿਰ ਸਾਹਿਬ ਅੰਮ੍ਰਿਤਸਰ ਵਿਖੇ, 16 ਅਗਸਤ 1604 ਨੂੰ ਹੋਇਆ। ਬਾਬਾ ਬੁੱਢਾ ਜੀ ਪਹਿਲੇ ਗ੍ਰੰਥੀ ਸਨ।

ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਤਿਆਰ ਕਰਨ ਲਈ ਵੱਖ ਵੱਖ ਸੋਮਿਆਂ ਤੋਂ ਸਮੱਗਰੀ ਇਕੱਠੀ ਕੀਤੀ, ..... ਗੁਰੂ ਅਮਰਦਾਸ ਜੀ ਦੇ ਪੁੱਤਰ ਬਾਬਾ ਮੋਹਨ ਜੀ ਪਾਸੋਂ, ਗੋਇੰਦਵਾਲ ਸਾਹਿਬ ਤੋਂ ਪਹਿਲੇ ਤਿੰਨ ਗੁਰੂ ....... ਸੰਤਾਂ, ਭੱਟਾਂ ਆਦਿ ਦੀ ਰਚਨਾ ਇਕੱਠੀ ਕਰਨ ਲਈ ਵੱਖ ਵੱਖ ਸਾਧਨਾਂ, ਸੇਵਾਦਾਰਾਂ ਦੀ ...... ਨੇੜੇ ਰਾਮਸਰ ਵਿਖੇ ਬੈਠ ਕੇ ਇਕੱਤਰ ਹੋਈ ਸਾਰੀ ਬਾਣੀ ਸਮੱਗਰੀ ਨੂੰ ਸੰਪਾਦਿਤ ਕਰਕੇ, ਭਾਈ ਗੁਰਦਾਸ ਜੀ ਤੋਂ ਲਿਖਾਉਣੀ ਆਰੰਭ ਕੀਤੀ।

ਗੁਰੂ ਗ੍ਰੰਥ ਸਾਹਿਬ ਵਿੱਚ ਇਨ੍ਹਾਂ ਗੁਰੂ ਸਾਹਿਬਾਨਾਂ ਦੀ ਬਾਣੀ, ਭਗਤਾਂ, ਸੰਤਾਂ, ਭੱਟਾਂ ਦੀ ਰਚਨਾ ਸ਼ਾਮਲ ਕੀਤੀ। ਗੁਰੂ ...... ਗੁਰੂ ਅੰਗਦ ਦੇਵ ਜੀ ਦੇ 62 ਸ਼ਬਦ, ਗੁਰੂ ਅਮਰਦਾਸ ਜੀ ਦੇ 907 ਸ਼ਬਦ, ਗੁਰੂ ਰਾਮ ਦਾਸ ਜੀ ਦੇ 679 ਸ਼ਬਦ, ਗੁਰੂ ਅਰਜਨ ਦੇਵ ਜੀ ਦੇ 2218 ਸ਼ਬਦ, ਗੁਰੂ ਤੇਗ ਬਹਾਦਰ ਜੀ ਦੇ 116 ਸ਼ਬਦ, ਬਾਬਾ ਸ਼ੇਖ ਫ਼ਰੀਦ ਦੇ 116 ਸ਼ਬਦ, ਭਗਤ ਕਬੀਰ ਦੇ 541 ਸ਼ਬਦ, ਭਗਤ ਨਾਮਦੇਵ ਦੇ 61 ਸ਼ਬਦ, ਭਗਤ ਰਵਿਦਾਸ ਜੀ ਦੇ 40 ਸ਼ਬਦ, ਭਗਤ ਤ੍ਰਿਲੋਚਨ ਜੀ ਦੇ 4 ਸ਼ਬਦ, ਭਗਤ ਜੈ ਦੇਵ ਜੀ ਦੇ ਦੋ ਸ਼ਬਦ, ਭਗਤ ਰਾਮਾਨੰਦ ਦਾ ਇਕ ਸ਼ਬਦ, ਭਗਤ ਸੈਣ ਜੀ ਦਾ ਇਕ ਸ਼ਬਦ, ਭਗਤ ਸਦਨਾ ਜੀ ਦਾ ਇਕ ਸ਼ਬਦ, ਭਗਤ ਬੈਣੀ ਜੀ ਦਾ ਇਕ ਸ਼ਬਦ। ਇਸ ਤੋਂ ਇਲਾਵਾ ਭੱਟਾਂ ਦੇ ਕੁਲ 123 ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਕੀਤੇ ਗਏ ਹਨ। ਕੁਝ ਭੱਟਾਂ ਦੇ ਨਾਮ ਹਨ ਕਲ, ਸਲ, ...... ਨਲ, ਬਲ, ਜਲ, ਭਲ, ਸੇਵਕ, ਜਲਨ, ਮਥੁਰਾ।

ਗੁਰੂ ਗ੍ਰੰਥ ਸਾਹਿਬ ਵਿੱਚ ਭਾਰਤ ਦੇ ਸਾਰੇ ਮੁੱਖ ਧਰਮਾਂ ਦੇ ਪੈਰੋਕਾਰਾਂ ਦੀ ਬਾਣੀ ਸ਼ਾਮਲ ਕੀਤੀ ਗਈ ਹੈ। ਵੱਖ ਵੱਖ ਫਿਰਕਿਆਂ, ਜਾਤਾਂ ਦੇ ਕਿੱਤਿਆਂ ਦੇ ਭਗਤਾਂ ਦੀ ਬਾਣੀ ਨੂੰ ਤਰਤੀਬਬੱਧ ਕਰਕੇ ਅੰਕਿਤ ਕੀਤਾ ਗਿਆ ਹੈ। ਫਰੀਦ, ਭਗਤ, ਭੀਖਣ, ਭਾਈ ਮਰਦਾਨਾ ਮੁਸਲਮਾਨਾਂ ਦੀ ਬਾਣੀ ਸ਼ਾਮਲ ਹੈ। ਜੈ ਦੇਵ, ਤ੍ਰਿਲੋਚਨ, ਬੈਣੀ, ਰਾਮਾਨੰਦ, ਪੀਪਾ, ਪਰਮਾਨੰਦ, ਸੂਰਦਾਸ ਸਾਰੇ ਬ੍ਰਾਹਮਣ ਆਪਣੇ ਸ਼ਬਦ ਲੈ ਕੇ ਹਾਜ਼ਰ ਹਨ। ਵੱਖ-ਵੱਖ ਜ਼ਾਤਾਂ ਦੇ ਕਿੱਤਿਆਂ ਵਾਲੇ ਭਗਤ ਹਨ: ਕਬੀਰ (ਜੁਲਾਹਾ), ਰਵਿਦਾਸ (ਚਮਾਰ), ਸੈਣ (ਨਾਈ), ਨਾਮਦੇਵ (ਛੀਂਬਾ) ਸਧਨਾ (ਕਸਾਈ) ਵੱਖ-ਵੱਖ ਇਲਾਕਿਆਂ ਦੇ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀ ਗਈ ਹੈ। ਸਧਨਾ ਦਾ ਸਬੰਧ ਸਿੰਧ ਪ੍ਰਾਂਤ ਨਾਲ ਸੀ। ਭਗਤ ਬੈਨੀ (ਬਿਹਾਰ) ਤੋਂ ਸੀ। ਨਾਮਦੇ ਵ ਤੇ ਪਰਮਾਨੰਦ ਮਹਾਰਾਸ਼ਟਰ ਤੋਂ ਸਨ। ਰਾਮਾਨੰਦ, ਕਬੀਰ, ਰਵੀਦਾਸ, ਭੀਖਣ ਉੱਤਰ ਪ੍ਰਦੇਸ਼ ਦੇ ਜੰਮਪਲ ਸਨ। ਜੈ ਦੇਵ ਬੰਗਾਲ ਤੋਂ ਸੀ। ਭਗਤ ਸੈਣ ਰੀਵਾ ਮੱਧ ਪ੍ਰਦੇਸ਼ ਨਾਲ ਅਤੇ ਪੀਪਾ, ਭਗਤ ਧੰਨਾ ਰਾਜਸਥਾਨ ਨਾਲ ਸਬੰਧਤ ਸਨ। ਤ੍ਰਿਲੋਚਨ ਦਾ ਸਬੰਧ ਗੁਜਰਾਤ ਨਾਲ ਸੀ। ਸਮਰਾਟ ਅਕਬਰ ਨੇ ਠੀਕ ਹੀ ਕਿਹਾ ਸੀ: 'ਗ੍ਰੰਥ ਸਾਹਿਬ ਇਕ ਅਜਿਹੀ ਪੁਸਤਕ ਹੈ-ਜਿਹੜੀ ਏਕਤਾ ਪ੍ਰਦਾਨ ਕਰਦੀ ਹੈ ਤੇ ਮਾਣਯੋਗ ਹੈ।' ਡਾ. ਗੋਕਲ ਚੰਦ ਨਾਰੰਗ ਨੇ ਕਿਹਾ ਹੈ-ਵੱਖ-ਵੱਖ ਲੇਖਕਾਂ ਦੀਆਂ ਕਿਰਤਾਂ ਹੋਣ ਕਰਕੇ, ਵਿਚਾਰਾਂ ਦੀ ਮੁਕੰਮਲ ਏਕਤਾ ਸੰਭਵ ਨਹੀਂ ਸੀ। ਫਿਰ ਵੀ ਭਿੰਨਤਾ ਵਿਚ ਏਕਤਾ, ਸਾਂਝ ਜਾਂ ਅਨੇਕਤਾ ਵਿਚ ਏਕਤਾ ਕਾਇਮ ਕੀਤੀ ਗਈ ਹੈ। ਜਿਥੇ ਜਿਥੇ ਲੋੜ ਪਈ, ਗੁਰੂ ਅਰਜਨ ਦੇਵ ਜੀ ਨੇ ਭਗਤਾਂ ਦੀ ਬਾਣੀ ਦੇ ਨਾਲ ਹੀ ਆਪਣੇ ਵੱਲੋਂ, ਅਰਥ

ਸਪੱਸ਼ਟ ਕਰਨ ਲਈ ਅਤੇ ਮੰਤਵ ਦੀ ਪੂਰਨ ਸਾਂਝ ਪੈਦਾ ਕਰਨ ਲਈ ਆਪਣਾ ਸਲੋਕ ਨਾਲ ਹੀ ਸ਼ਾਮਲ ਕਰ ਲਿਆ। ਗੁਰੂ ਸਾਹਿਬ ਦੀ ਸੰਪਾਦਨ ਕਲਾ ਦੀ ਇਹ ਕਮਾਲ ਹੀ ਕਿਹਾ ਜਾ ਸਕਦਾ ਹੈ ਕਿ ਕਿਸੇ ਭਗਤ ਦੇ ਸ਼ਬਦਾਂ ਵਿਚ ਕੋਈ ਕਾਂਟ-ਛਾਂਟ ਨਹੀਂ ਕੀਤੀ। ਸਪਸ਼ਟੀਕਰਨ ਅਤੇ ਅੰਤਰੀਵ ਸਾਂਝ ਪੈਦਾ ਕਰਨ ਲਈ ਜਦੋਂ ਨਾਲ ਹੀ ਆਪਣਾ ਸਲੋਕ ਸ਼ਾਮਲ ਕੀਤਾ ਤਾਂ ਉਸ ਸਲੋਕ ਵਿਚ ਆਪਣੇ ਨਾਮ ਦੀ ਥਾਂ, ਉਸ ਭਗਤ ਦਾ ਹੀ ਨਾਮ ਲਿਖਿਆ।

ਸ਼ੇਖ ਬਾਬਾ ਫਰੀਦ ਆਪਣੇ 74ਵੇਂ ਸਲੋਕ ਵਿਚ ਲਿਖਦੇ ਹਨ:

*ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥*
*ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥*

ਨਾਲ ਹੀ ਗੁਰੂ ਅਰਜਨ ਦੇਵ ਜੀ ਸਪੱਸ਼ਟ ਕਰਦੇ ਲਿਖਦੇ ਹਨ:

*ਫਰੀਦਾ ਖਾਲਕੁ ਖਲਕ ਮਹਿ ਮਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥*
(ਪੰਨਾ - 75)

ਸ਼ੇਖ ਫਰੀਦ ਦੇ ਸਲੋਕ 51 ਨਾਲ, ਅਰਥ ਸਪੱਸ਼ਟ ਕਰਨ ਲਈ ਗੁਰੂ ਅਮਰਦਾਸ ਜੀ ਦਾ ਸਲੋਕ ਲਿਖਿਆ ਗਿਆ। ਫਰੀਦ ਦੇ ਸਲੋਕ 81 ਨਾਲ ਸੀ, ਗੁਰੂ ਜੀ ਨੇ ਆਪਣਾ ਸਲੋਕ ਸ਼ਾਮਲ ਕਰਕੇ ਮੰਤਵ ਦੀ ਸਾਂਝ ਬਣਾਈ ਰੱਖੀ ਹੈ।

ਰੱਬ ਇਕ ਹੈ, ਉਸ ਨੂੰ ਅਨੇਕਾਂ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਰੱਬ ਜਾਂ ਪਰਮਾਤਮਾ ਨੂੰ ਇਨ੍ਹਾਂ ਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ-ਰਾਮ, ਹਰੀ, ਪਰਮੇਸ਼ਰ, ਅੱਲਾਹ, ਨਾਰਾਇਣ, ਮੁਕੰਦ, ਪਾਰਬ੍ਰਹਮ, ਮਾਲਵ, ਦਾਨਾ, ਗੋਬਿੰਦ, ਅੰਤਰਜਾਮੀ, ਜਗਦੀਸ਼, ਬਨਵਾਰੀ, ਮਧੂਸੂਦਨ, ਕਰਤਾਰ, ਮੁਰਾਰੀ, ਨਰ, ਹਰੀ, ਰਘੂ ਨਾਥ, ਰਘੂ ਰਾਏ, ਠਾਕਰ, ਦਮੋਦਰ, ਮੋਹਨ, ਪ੍ਰਭੂ ਬ੍ਰਹਮ, ਮਹੇਸ਼, ਬਿਸ਼ਨ, ਸਤਿਨਾਮ, ਵਾਹਿਗੁਰੂ। ਭਗਤ ਨਾਮਦੇਵ ਨੇ ਆਪਣੇ ਰੱਬ ਨੂੰ ਇਸ ਤਰ੍ਹਾਂ ਯਾਦ ਕੀਤਾ ਹੈ:

**ਸਭੈ ਘਟ ਰਾਮੁ ਬੋਲੈ॥** (ਪੰਨਾ 988)

ਸ਼ੇਖ ਫਰੀਦ ਉਜ਼ੂ ਸਾਜਣ ਤੇ ਨਮਾਜ਼ ਅਦਾ ਕਰਨ ਦੀ ਗੱਲ ਕਰਦਾ ਹੈ:

**ਉਠ ਫਰੀਦਾ ਉਜੂ ਸਾਜਿ ਨਿਵਾਜ ਗੁਜਾਰਿ॥**
(ਪੰਨਾ 1381)

ਸ਼ੇਖ ਫਰੀਦ ਫੇਰ ਅੱਲਾਹ ਨੂੰ ਯਾਦ ਕਰਦਾ ਹੈ:

**ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥**
**ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥**
(ਪੰਨਾ 1383)

ਸਰਵ ਸਾਂਝਤਾ ਦਾ ਪੈਗ਼ਾਮ ਦਿੰਦੇ ਹੋਏ, ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ:

**ਦੇਹੁਰਾ ਮਸੀਤ ਸੋਈਪੂਜਾ ਅਰ ਨਿਵਾਜ਼ ਓਈ**
**ਮਾਨਸ ਸਭੇ ਏਕ ਪੈ ਅਨੇਕ ਕੋ ਭ੍ਰਮਾਓ ਹੈ**
**ਅਲਹ ਅਲੇਖ ਸੋਈ ਪੁਰਾਨ ਔਰ ਕੁਰਾਨ ਓਈ**
**ਏਕ ਹੀ ਸਰੂਪ ਸਭੈ ਏਕ ਹੀ ਬਣਾਓ ਹੈ।**

ਭਗਤਾਂ, ਸੰਤਾਂ, ਫਕੀਰਾਂ, ਸਿੱਧਾਂ, ਜੋਗੀਆਂ, ਭੱਟ ਵੱਖ-ਵੱਖ ਇਲਾਕਿਆਂ ਨਾਲ ਸਬੰਧ ਰੱਖਦੇ ਸਨ। ਇਲਾਕਾਈ, ਖੇਤਰੀ, ਭੂਗੋਲਿਕ, ਸੱਭਿਆਚਾਰਕ, ਪਿਛੋਕਤ ਵੱਖ ਵੱਖ ਹੋਣ ਉਪਰੰਤ ਹੀ ਸਮਾਜਿਕ, ਧਾਰਮਿਕ, ਆਰਥਿਕ, ਰੀਤੀ ਰਿਵਾਜ਼ ਤੇ ਕਿੱਤਾਵਾਰ ਵੱਖਰਤਾ ਹੋਣ ਉਪਰੰਤ ਵੀ, ਇਨ੍ਹਾਂ ਵਿੱਚ ਅੰਤਰੀਵ ਸੰਮਲਿਤ ਸਭਿਆਚਾਰ, ਸੱਭਿਆਚਾਰਕ ਮਿਸ਼ਰਣ, ਭਾਵਨਾਤਮਕ ਏਕਤਾ ਦੀ ਇੱਕ ਸ਼ਾਨਦਾਰ ਉਦਾਹਰਨ ਹੈ। ਮਾਨਵੀ ਲਖਸ਼ ਸੋਹਜ, ਕੁਦਰਤ ਦਾ ਜਜ਼ਬਿਆਂ ਭਰਿਆ ਵਰਦਾਨ ਵੀ ਹੈ। ਭਾਰਤ ਦੇ ਅਨੇਕਾਂ ਗ੍ਰੰਥ, ਪੁਸਤਕਾਂ, ਕਥਾਵਾਂ, ਨਾਇਕਾਵਾਂ ਦਾ ਜ਼ਿਕਰ ਹੈ। ਚਾਰ ਵੇਦ-ਸਾਮ, ਰਿਗ, ਯਜੁਰ, ਅਰਥ ਵੇਦ ਦਾ ਜ਼ਿਕਰ ਹੈ-

**ਸਿਮ੍ਰਿਤੀ ਸਾਸਤ੍ਰ ਬੇਦ ਪੁਰਾਣ ਪੁਕਾਰਨਿ ਪੋਥੀਆ**
**ਨਾਮ ਬਿਨਾ ਸਭਿ ਕੂੜੁ ਗਲੀ ਹੋਛੀਆ।**
(ਪੰਨਾ 761)

**ਦਸ ਅਠ ਲੀਖੇ ਹੋਵਹਿ ਪਾਸਿ**
**ਚਾਰੇ ਬੇਦ ਮੁਖਾਗਰ ਪਾਠਿ।** (ਪੰਨਾ 1169)

ਚਾਰ ਪਦਾਰਥ ਦਾ ਸੰਕੇਤਕ ਵਰਣਨ ਹੈ-ਧਰਮ, ਅਰਥ, ਕਾਮ ਤੇ ਮੋਖ। ਛੇ ਸ਼ਾਸਤਰ ਬਾਰੇ ਚਰਚਾ ਹੈ-ਸਾਖ ਸ਼ਾਸਤਰ, ਨਿਆਇਕ ਸ਼ਾਸਤਰ, ਵਿਸੇਖਰ, ਪੂਰਬ ਮੀਮਾਂਸਾ, ਪੰਤਜਲ ਦੇ ਵਿਦਾਨ। ਅਸ਼ਟ ਧਾਤਾਂ - '**ਅਸ਼ਟਮੀ ਅਸਟ ਧਾਤ ਕੀ ਕਾਇਆ।**' ਚੌਂਦਾ ਰਤਨਾਂ, ਸੋਲਾਂ ਕਲਾਂ, ਸੋਲਾਂ ਸ਼ਿੰਗਾਰ, ਅਠਾਰਾਂ ਪੁਰਾਣਾਂ ਬਾਰੇ ਉਦਾਹਰਣਾਂ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲਦੀਆਂ ਹਨ - '**ਦਸ ਅਠ ਲੀਖੇ ਹੋਵਹਿ ਪਾਸਿ...**'। ਗੌਤਮ, ਅਹਿਲਿਆ, ਇੰਦਰ, ਹਰਨਾਖਸ਼, ਪ੍ਰਹਿਲਾਦ, ਧਰੂ, ਰਾਮ, ਸੀਤਾ, ਲਛਮਣ, ਰਾਵਣ, ਕ੍ਰਿਸ਼ਨ, ਗੋਪੀਆਂ, ਜਨਮੇਜਾ, ਗਨਿਕਾ-ਰਾਮਾਇਣ, ਮਹਾਂਭਾਰਤ, ਕੁਰਾਨ, ਹਦੀਸ ਦਾ ਜ਼ਿਕਰ ਮਿਲਦਾ ਹੈ। ਰਹਿਸਵਾਦੀ ਅੰਸ਼ ਵੀ ਹੈ। ਭਾਰਤੀ ਸੂਫੀਆਂ ਦਾ ਖੁੱਲ੍ਹਾਪਣ ਵੀ ਹੈ।

ਸੰਸਾਰ ਪ੍ਰਸਿੱਧ ਇਤਿਹਾਸਕਾਰ ਅਰਨਾਲਡ ਟਾਇਨਬੀ ਨੇ ਕਿਹਾ ਹੈ - 'ਗੁਰੂ ਗ੍ਰੰਥ ਮਨੁੱਖਤਾ ਦਾ ਸਾਂਝਾ ਆਤਮਕ ਭੰਡਾਰ ਹੈ।'

ਡਾ. ਰਾਧਾ ਕ੍ਰਿਸ਼ਨ ਨੇ ਗੁਰੂ ਗ੍ਰੰਥ ਸਾਹਿਬ ਬਾਰੇ ਲਿਖਿਆ ਹੈ - 'ਦੂਜਿਆਂ ਦੇ ਖਿਆਲਾਂ ਨੂੰ ਸਾਹਰਨ, ਸੁਣਨ ਨਾਲ ਸਾਂਝ

ਪੈਦਾ ਹੁੰਦੀ ਹੈ।'

ਗੁਰੂ ਗ੍ਰੰਥ ਸਾਹਿਬ ਵਿੱਚ ਕੂੜ ਝੂਠ ਬੋਲਣ ਵਾਲੇ ਕਾਜ਼ੀ, ਅਖੌਤੀ ਸ਼ੁਧਵਾਦੀ ਬ੍ਰਾਹਮਣ ਅਤੇ ਜੋਗ-ਜੁਗਤ ਨਾ ਜਾਨਣ ਵਾਲੇ ਜੋਗੀ, ਤਿੰਨਾਂ ਦੀ ਹੀ ਨਿਖੇਧੀ ਕੀਤੀ ਗਈ ਹੈ:

**ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣ ਨਾਵੈ ਜੀਆ ਘਾਇ॥**

**ਜੋਗੀ ਜੁਗਤਿ ਨਾ ਜਾਣੈ ਅੰਧੁ॥ ਤੀਨੇ ਓਜਾੜੇ ਦਾ ਬੰਧੁ॥**

(ਪੰਨਾ 662)

ਭ੍ਰਿਸ਼ਟ ਤੇ ਲੋਭੀ ਰਾਜਿਆਂ, ਮੰਤਰੀਆਂ ਨੂੰ ਵੀ ਗੁਰੂ ਨਾਨਕ ਦੇਵ ਜੀ ਨੇ ਨਹੀਂ ਬਖਸ਼ਿਆਂ-'ਲਬੁ ਪਾਪੁ ਦੁਇ ਰਾਜਾ ਮਹਿਤਾ, ਕੂੜ ਹੋਆ ਸਿਕਦਾਰ।'

ਗੁਰੂ ਗ੍ਰੰਥ ਸਾਹਿਬ ਪੰਜਾਬੀ ਬੋਲੀ, ਪੰਜਾਬੀ ਭਾਸ਼ਾ ਅਤੇ ਪੰਜਾਬੀ ਸਾਹਿਤ ਦਾ ਅਮੁੱਖ ਖਜ਼ਾਨਾ ਹੈ। ਪੰਦਰਵੀਂ, ਸੋਲਵੀਂ ਸਦੀ ਦੀ ਪੰਜਾਬੀ ਭਾਸ਼ਾ ਦੀ ਵੰਨਗੀ ਵੀ ਬਾਖੂਬੀ ਵੇਖੀ ਜਾ ਸਕਦੀ ਹੈ। ਭਗਤਾਂ, ਸੰਤਾਂ, ਫਕੀਰਾਂ, ਆਦਿ ਦੀ ਭਾਸ਼ਾ ਵਿੱਚ ਫਾਰਸੀ, ਗੁਜਰਾਤੀ, ਮਰਾਠੀ, ਸਿੰਧੀ, ਹਿੰਦੀ ਦਾ ਅਸਰ ਪ੍ਰਤੱਖ ਵੇਖਿਆ ਜਾ ਸਕਦਾ ਹੈ। ਇਤਿਹਾਸਕਾਰ ਟਰੰਪ ਅਨੁਸਾਰ 'ਆਦਿ ਗ੍ਰੰਥ ਭਾਰਤੀ ਭਾਸ਼ਾਵਾਂ ਦਾ ਖਜ਼ਾਨਾ ਹੈ। ਗੁਰੂ ਸਾਹਿਬਾਨ ਦੀ ਭਾਸ਼ਾ ਵਿੱਚ ਸਾਦਗੀ, ਸੰਜਮ, ਸਪਸ਼ੱਟਤਾ ਅਤੇ ਸੋਹਜ ਹੈ।' ਪ੍ਰੋ: ਪੂਰਨ ਸਿੰਘ ਦੇ ਸ਼ਬਦਾਂ ਵਿਚ: 'ਵਗਦੀ ਨੈ ਹੈ ਵਹਾ ਹੈ-ਪ੍ਰਵਾਹ ਹੈ- ਉਮਾਹ ਹੈ।' ਲੇਖਕ ਤੇ ਪੱਤਰਕਾਰ ਖੁਸ਼ਵੰਤ ਸਿੰਘ ਅਨੁਸਾਰ- 'ਪੰਜਾਬੀ ਸਾਹਿਤ ਵਿਚ ਇਹ ਰਚਨਾ ਸਭ ਤੋਂ ਉੱਤਮ ਹੈ। ਇਸ ਦਾ ਆਕਾਰ ਤੇ ਸੁੰਦਰਤਾ ਅਦੁੱਤੀ ਹੈ।'

ਗੁਰੂ ਗ੍ਰੰਥ ਸਾਹਿਬ ਦੀ ਸੰਗੀਤਕ ਮਹੱਤਤਾ ਲਾਸਾਨੀ ਹੈ। ਸਾਰੀ ਗੁਰਬਾਣੀ ਰਾਗਾਂ ਵਿੱਚ ਅਤੇ ਰਾਗ ਪ੍ਰਕਾਰਾਂ ਵਿੱਚ ਲਿਖੀ, ਵਿਉਂਤੀ ਅਤੇ ਵੰਡੀ ਗਈ ਹੈ। 31 ਰਾਗਾਂ ਵਿਚ ਗੁਰਬਾਣੀ ਗਾਈ ਜਾਂਦੀ ਹੈ-ਸਿਰੀ ਰਾਗ, ਮਾਝ, ਗਾਉੜੀ, ਦੱਖਣੀ, ਗਾਉੜੀ ਮਾਝ, ਗਾਉੜੀ ਮਾਲਾ, ਗਾਉੜੀ ਸੋਰਠਿ, ਰਾਗ ਆਸਾ, ਆਸਾਵਰੀ ਸੁਧੰਗ, ਆਸਾਵਰੀ, ਆਸਾ ਕਾਫੀ ਗੁਜਰੀ, ਦੇਵ ਗੰਧਾਰੀ, ਬਿਹਾਗੜਾ, ਵਡਹੰਸ, ਵਡਹੰਸ ਦੱਖਣੀ, ਸੋਰਠਿ, ਧਨਾਸਰੀ, ਜੈਤਸਰੀ, ਬੈਰਾੜੀ, ਤਿਲੰਗ, ਨਿਲੰਕਾਫੀ, ਸੂਹੀ ਆਦਿ 31 ਰਾਗਾਂ ਅਤੇ 31 ਰਾਜ ਪ੍ਰਕਾਰਾਂ ਅਨੁਸਾਰ ਵਿਉਂਤੀ ਗਈ ਹੈ।

ਗੁਰੂ ਗ੍ਰੰਥ ਸਾਹਿਬ ਦੀ ਇਕ ਹੋਰ ਵਿਲੱਖਣ ਮਹੱਤਤਾ ਹੈ ਕਿ ਇਸ ਮਹਾਨ ਗ੍ਰੰਥ ਵਿਚ ਖੁਸ਼ੀ-ਗਮੀ ਦੇ ਹਰ ਮੌਕੇ ਅਨੁਸਾਰ ਸ਼ਬਦ ਰਚੇ ਮਿਲਦੇ ਹਨ। ਰੁੱਤਾਂ, ਤਿੱਥਾਂ, ਤਿਉਹਾਰਾਂ, ਬਾਰਾਮਾਹ, ਸਰਦੀ, ਗਰਮੀ, ਬਹਾਰ, ਪੱਤਝੜ, ਜਨਮ, ਮਰਨ, ਵਿਆਹ-ਸ਼ਾਦੀਆਂ-ਲਾਵਾਂ, ਘੋੜੀਆਂ, ਅਲਾਹੁਣੀਆਂ ਅਨੇਕਾਂ ਕਾਵਿ ਰੂਪ, ਅਨੇਕਾਂ ਅਲੰਕਾਰ - ਪ੍ਰਕਾਰ, ਅਧਿਆਤਮਕ ਵਾਰਾਂ ਅਤੇ ਸਾਰੇ ਰੰਗ, ਇਹ ਅਦਭੁੱਤ ਗ੍ਰੰਥ ਆਪਣੇ ਵਿੱਚ ਸਮੋਈ ਬੈਠਾ ਹੈ। ਮੌਸਮ ਬਸੰਤ ਬਾਰੇ ਹੈ:

**ਨਾਨਕ ਤਿਨਾ ਬਸੰਤ ਹੈ, ਜਿਨਿ ਘਰਿ ਵਸਿਆ ਕੰਤ।**

(ਪੰਨਾ 791)

ਰਿਸ਼ਤਿਆਂ ਬਾਰੇ ਗੁਰੂ ਅਰਜਨ ਦੇਵ ਜੀ ਅਰਜ਼ ਕਰਦੇ ਹਨ:

**ਸਸੂ ਤੇ ਪਿਰਿ ਕੀਨੀ ਵਾਖਿ॥ ਦੇਰ ਜਿਠਾਂਣੀ ਮੁਈ ਦੂਖਿ ਸੰਤਾਪਿ॥**

(ਪੰਨਾ 370)

ਭਗਤ ਨਾਮਦੇਵ ਪਰਾਈ ਇਸਤਰੀ ਤੋਂ ਵਰਜਦੇ ਹਨ:

**ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥**

(ਪੰਨਾ 1164)

ਸੰਸਾਰ ਵਿਚ ਸ਼ਾਇਦ ਪਹਿਲਾ ਐਸਾ ਮਹਾਨ ਗ੍ਰੰਥ ਹੈ ਜਿਸ ਵਿੱਚ ਕਿਸੇ ਦੇਹਧਾਰੀ ਗੁਰੂ ਦੀ ਥਾਂ ਗ੍ਰੰਥ ਸਾਹਿਬ ਨੂੰ ਗੁਰੂ ਦੀ ਪਦਵੀ ਦਿੱਤੀ ਗਈ ਹੈ। ਗੁਰੂ ਗ੍ਰੰਥ ਵਿਚ ਕਿਸੇ ਡੇਰੇ, ਸੰਸਥਾਨ, ਸਤਿਸੰਗ, ਮੱਠ, ਮੜੀ-ਮਸਾਣੀ, ਭੰਡਾਰੇ, ਅਖਾੜੇ, ਜਗਰਾਤੇ, ਸਮਾਧਾਂ, ਰੱਖਾਂ, ਭਜਨ ਮੰਡਲੀਆਂ, ਕਰਮ-ਕਾਂਡਾਂ, ਕੁੰਡਾਂ, ਇਸ਼ਨਾਨਾਂ, ਪਾਪ-ਪੁੰਨ, ਅਖੌਤੀ ਬਾਬਿਆਂ ਤੇ ਉਨ੍ਹਾਂ ਦੇ ਅਸਲਾਧਾਰੀ ਏਜੰਟਾਂ ਨੂੰ ਪ੍ਰਵਾਨਗੀ ਪ੍ਰਦਾਨ ਨਹੀਂ ਕੀਤੀ ਗਈ। ਇਕ ਸਿੱਖ ਵਿਦਵਾਨ ਨੇ ਠੀਕ ਹੀ ਲਿਖਿਆ ਹੈ- 'ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਜ਼ਮੀਨਾਂ, ਮਕਾਨਾਂ, ਦੁਕਾਨਾਂ, ਸ਼ਾਮਲਾਟਾਂ ਉੱਤੇ ਕਬਜ਼ਿਆਂ, ਬਦੇਸ਼ੀ ਲਾੜਿਆਂ-ਲਾੜੀਆਂ ਨਾਲ ਜਾਅਲੀ ਸ਼ਾਦੀ ਲਈ ਵਰਤਣਾ ਸ਼ੁਰੂ ਕਰ ਦਿੱਤਾ ਹੈ। ਅਸੀਂ ਪਾਠ ਬਹੁਤ ਕਰਦੇ ਹਾਂ, ਪਰ ਪੜ੍ਹਦੇ ਬਹੁਤ ਘੱਟ ਹਾਂ।'

ਗੁਰੂ ਗ੍ਰੰਥ ਸਾਹਿਬ ਹੀ ਗੁਰੂ ਹੈ- ਸ਼ਬਦ ਗੁਰੂ- ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ: 'ਸ਼ਬਦ ਗੁਰੂ ਸੁਰਤਿ ਧੁਨ ਚੇਲਾ।'

ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ-

**'ਇਕ ਬਾਣੀ, ਇਕ ਗੁਰੂ, ਇਕੋ ਸਬਦਿ ਵੀਚਾਰ।'**

(ਪੰਨਾ 646)

ਜੰਤਰ, ਮੰਤਰ, ਤੰਤਰ, ਜਾਦੂ, ਟੂਣੇ, ਰਿਧੀਆਂ, ਸਿਧੀਆਂ, ਆਸਣ, ਸਮਾਧੀਆਂ, ਕਰਮ-ਕਾਂਡਾਂ, ਵਿਖਾਵੇ-ਵਰਤ, ਰਸਮੀ ਸੰਜਮ, ਸਭ ਨਿਰਮੂਲ ਹਨ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

**ਪੀਰ ਗਹਿਰ ਗੰਭੀਰਾ ਬਿਨ ਸਬਦੈ ਜਗ ਬਉਰਾਨੰ।**

(ਪੰਨਾ 635)

ਆਉ ਗੁਰੂ ਗ੍ਰੰਥ ਸਾਹਿਬ ਦੀ ਅਗੰਮੀ ਅਤੇ ਕਲਿਆਣਕਾਰੀ ਰੋਸ਼ਨੀ ਨੂੰ ਘਰ ਘਰ ਪਹੁੰਚਾਈਏ।

# ਸਿੱਖ ਇਖ਼ਲਾਕ ਅਤੇ ਟੈਗੌਰ

ਸੰਪੂਰਨ ਸਿੰਘ
9417924009

ਇਹ ਸੰਨ 1998 ਈ: ਦੀ ਗੱਲ ਹੈ। ਲੰਡਨ ਦੇ ਹਵਾਈ ਅੱਡੇ "Hethrow" ਤੋਂ, ਆਪਣੀ ਕੰਪਨੀ ਦਾ ਕੰਮ ਖਤਮ ਕਰਕੇ, ਮੈਂ ਭਾਰਤ ਵਾਪਸ ਆਉਣ ਦੀ ਫਲਾਈਟ ਪਕੜਨੀ ਸੀ। ਮੇਰੇ ਹਵਾਈ ਅੱਡੇ ਤੇ ਪਹੁੰਚਣ ਤੋਂ ਬਾਅਦ ਮੈਨੂੰ ਪਤਾ ਲੱਗਿਆ ਕਿ ਕੁਝ ਤਕਨੀਕੀ ਖ਼ਰਾਬੀ ਕਾਰਨ ਫਲਾਈਟ ਤਿੰਨ ਘੰਟੇ ਲੇਟ ਕਰ ਦਿੱਤੀ ਗਈ ਹੈ। ਵਕਤ ਕੱਟਣ ਲਈ, ਮੈਂ ਇੱਕ ਬੁੱਕ ਸਟਾਲ ਵੱਲ ਚਲਾ ਗਿਆ। ਉਥੇ ਬਹੁਤ ਸਾਰੀਆਂ ਸਜੀਆਂ ਕਿਤਾਬਾਂ ਵਿੱਚੋਂ ਇੱਕ ਕਿਤਾਬ ਤੇ ਮੇਰੀ ਨਜ਼ਰ ਅਟਕ ਜਿਹੀ ਗਈ। ਕਿਤਾਬ ਦਾ ਨਾਮ ਸੀ, "My Days in India", ਇਸ ਦੇ ਲੇਖਕ ਸਨ ਝਗ। C.H. Hall. ਇਹ ਕਿਤਾਬ Clarindon Press ਵਿੱਚ ਛਾਪੀ ਗਈ ਸੀ। ਮੇਰਾ ਵਾਪਸੀ ਸਫ਼ਰ ਲੰਬਾ ਸੀ, ਇਸ ਤੋਂ ਇਲਾਵਾ, ਮੇਰੀ ਫਲਾਈਟ ਦੇਰ ਨਾਲ ਚੱਲਣੀ ਸੀ, ਇਸ ਲਈ ਵਕਤ ਨੂੰ ਠੀਕ ਤਰ੍ਹਾਂ ਬਿਤਾਉਣ ਲਈ ਮੈਂ ਇਹ ਕਿਤਾਬ ਖ਼ੀਦ ਲਈ। ਇਸ ਕਿਤਾਬ ਨੂੰ ਪੜ੍ਹਣ ਨਾਲ ਜੋ ਨਵੀਆਂ ਗੱਲਾਂ ਤੇ ਨਵੇਂ ਤੱਥ ਸਾਹਮਣੇ ਆਏ, ਉਨ੍ਹਾਂ ਨੂੰ ਮੈਂ ਆਪਣੇ ਪਾਠਕਾਂ ਨਾਲ ਸਾਂਝੇ ਕਰਨ ਦੀ ਇਜਾਜਤ ਮੰਗ ਰਿਹਾ ਹਾਂ।

ਇਸ ਕਿਤਾਬ ਦੇ ਲਿਖਾਰੀ*Mr. C.H. Hall, ਬ੍ਰਿਟਿਸ਼ ਰਾਜ ਵੇਲੇ ਅੰਮ੍ਰਿਤਸਰ (ਪੰਜਾਬ) ਦੇ ਡਿਪਟੀ ਕਮਿਸ਼ਨਰ ਸਨ। ਉਨ੍ਹਾਂ ਦਾ ਕਾਰਜ ਕਾਲ 1872-1876 ਈਸਵੀ ਸੀ। ਉਸਦੇ ਕਾਰਜ ਕਾਲ ਸਮੇਂ ਗੁਜ਼ਰੇ ਹਾਲਾਤ ਦਾ ਵੇਰਵਾ ਹੀ ਉਨ੍ਹਾਂ ਦੀ ਕਿਤਾਬ ਦਾ ਵਿਸ਼ਾ ਹੈ। ਸਿੱਖ ਆਦਰਸ਼ਾਂ ਤੇ ਸਿੱਖ ਇਖਲਾਕ ਉਪਰ ਗਹਿਰੀ ਚਰਚਾ ਅਤੇ ਸਿੱਖ ਇਤਿਹਾਸ ਬਾਰੇ ਸਾਨੂੰ ਡੂੰਘੀ ਜਾਣਕਾਰੀ ਮਿਲਦੀ ਹੈ।"

Mr. C.H. Hall ਲਿਖਦੇ ਹਨ ਕਿ "ਸੰਨ 1873 ਈਸਵੀ ਵਿੱਚ ਹਿੰਦੁਸਤਾਨ ਦੇ ਵਾਈਸਰਾਏ 'ਲਾਰਡ ਨਾਰਥ ਬਰੂਕ' ਨੇ ਪ੍ਰਸ਼ਾਸ਼ਕੀ ਕੰਮਾਂ ਨਾਲ ਸੰਬੰਧਤ, ਬੰਬਈ ਅੰਦਰ ਇੱਕ ਮੀਟਿੰਗ ਪਹਿਲੀ ਮਾਰਚ, 1873 ਈ: ਨੂੰ ਬੁਲਾਈ ਸੀ, ਜਿਸ ਵਿੱਚ ਸ਼ਾਮਲ ਹੋਣ ਲਈ ਮੈਂ ਵੀ ਬੰਬਈ ਗਿਆ ਸੀ। ਇਹ ਇੱਕ ਹੰਗਾਮੀ ਮੀਟਿੰਗ ਸੀ, ਜਿਹੜੀ ਤਿੰਨ ਦਿਨ ਤੱਕ ਲਗਾਤਾਰ ਚੱਲਦੀ ਰਹੀ। ਮੀਟਿੰਗ ਤੋਂ ਵਿਹਲੇ ਹੋ ਕੇ ਚੌਥੇ ਦਿਨ ਭਾਵ 4 ਮਾਰਚ ਨੂੰ ਲਾਰਡ ਆਮ ਲੋਕਾਂ ਦੀਆਂ ਤਕਲੀਫਾਂ ਸੁਣਦੇ ਰਹੇ। ਉਸ ਤੋਂ ਉਪਰੰਤ 5 ਮਾਰਚ, 1873 ਨੂੰ ਉਨ੍ਹਾਂ ਦੀ ਬੈਠਕ ਉਨ੍ਹਾਂ ਦੇ ਨਿੱਜੀ ਦੋਸਤ ਜੋ ਕਲਕੱਤੇ ਤੋਂ ਆਏ ਹੋਏ ਸੀ, ਨਾਲ ਬੜੀ ਦੇਰ ਤੱਕ ਚੱਲਦੀ ਰਹੀ।

ਲਾਰਡ ਨਾਰਥ ਬਰੁੱਕ ਦੇ ਨਿੱਜੀ ਦੋਸਤ ਕੌਣ ਸਨ? ਇਹ ਸਨ, ਦਬਿੰਦਰ ਨਾਥ ਟੈਗੌਰ, ਜਿੰਨਾਂ ਨੂੰ ਬੰਗਾਲ ਦੇ ਲੋਕ ਇੱਜਤ ਵਜੋਂ ਮਹਾਂਰਿਸ਼ੀ ਕਹਿ ਕੇ ਵੀ ਸਤਿਕਾਰਦੇ ਸਨ। ਇਹ ਇੱਕ ਉੱਘੇ ਵਿਦਵਾਨ ਤੇ ਫਿਲਾਸਫਰ ਸਨ। ਮਹਾਂਰਿਸ਼ੀ ਦਬਿੰਦਰ ਨਾਥ ਟੈਗੌਰ ਆਪਣੇ ਲੜਕੇ ਸਤਿੰਦਰ ਨਾਥ ਟੈਗੌਰ ਪਾਸ ਬੰਬਈ ਆਏ ਹੋਏ ਸੀ। ਪਾਠਕਾਂ ਦੀ ਜਾਣਕਾਰੀ ਲਈ ਇਥੇ ਲਿਖਿਆ ਜਾ ਰਿਹਾ ਹੈ ਕਿ ਸਤਿੰਦਰ ਨਾਥ ਟੈਗੌਰ ਪਹਿਲਾ ਹਿੰਦੁਸਤਾਨੀ ਤੇ ਏਸ਼ੀਅਨ ਸੀ ਜਿਸਨੇ, ਆਈ. ਸੀ. ਐਸ. ਦੀ ਪ੍ਰੀਖਿਆ, ਸੰਨ 1862 ਈਸਵੀ ਵਿੱਚ ਪਾਸ ਕੀਤੀ ਸੀ। ਕਿਸੇ ਹਿੰਦੁਸਤਾਨੀ ਦਾ ਜ਼ਙਙ ਦਾ ਇਮਤਿਹਾਨ ਪਾਸ ਕਰਨਾ ਉਨ੍ਹਾਂ ਦਿਨਾਂ ਵਿੱਚ ਇੱਕ ਮਾਣ ਵਾਲੀ ਗੱਲ ਸੀ। ਉਸ ਦੀ ਪੋਸਟਿੰਗ ਸੰਨ 1864 ਈਸਵੀ ਵਿੱਚ ਬੰਬਈ ਵਿੱਚ ਹੋਈ ਸੀ। ਦਬਿੰਦਰ ਨਾਥ ਨੇ ਗੱਲਾਂ ਬਾਤਾਂ ਕਰਦਿਆਂ ਵਾਈਸਰਾਏ ਨਾਰਥ ਬਰੁੱਕ ਨੂੰ ਆਪਣੇ ਛੋਟੇ ਲੜਕੇ ਰਬਿੰਦਰ ਨਾਥ ਟੈਗੌਰ ਬਾਰੇ ਦੱਸਿਆ, "ਕਿ ਉਸ ਦੀ ਇੱਛਾ ਸੀ ਕਿ ਉਹ ਅੰਮ੍ਰਿਤਸਰ ਸ਼ਹਿਰ ਵਿੱਚ ਜਾ ਕੇ ਉਥੇ ਵਸਦੇ ਸਿੱਖ ਸਮੂਹ ਵਿੱਚ ਕੁਝ ਚਿਰ ਰਹਿ, ਕੇ ਸਿੱਖਾਂ ਦੀ ਰਹਿਣੀ ਬਹਿਣੀ ਤੇ ਸੰਸਕ੍ਰਿਤੀ ਨੂੰ ਸਮਝੇ। ਦਬਿੰਦਰ ਨਾਥ ਟੈਗੌਰ ਅਨੁਸਾਰ ਸਿੱਖ ਕੌਮ, ਇਖਲਾਕੀ ਤੌਰ ਤੇ ਬਾਕੀ ਕੌਮਾਂ ਦੇ ਮੁਕਾਬਲੇ ਬਹੁਤ ਅੱਗੇ ਹੈ।" ਇਹ ਗੱਲ ਸੁਣ ਕੇ ਲਾਰਡ ਬਰੁੱਕ ਮੁਸਕਰਾ ਪਏ ਤੇ ਉਨ੍ਹਾਂ ਕਿਹਾ, "ਮੈਂ ਰਬਿੰਦਰ ਨੂੰ ਦਿੱਲੀ ਅੰਦਰ ਮਿਲ ਚੁੱਕਿਆ ਹਾਂ। ਉਹ ਤੁਹਾਡੇ ਨਾਲ ਅਮਨ ਕਮੇਟੀ ਦੀ ਮੀਟਿੰਗ ਵੇਲੇ ਆਇਆ ਸੀ। ਉਹ ਇੱਕ ਹੋਣਹਾਰ ਬਾਲਕ ਹੈ। ਘੱਟ ਬੋਲਦਾ ਤੇ ਆਪਣਾ ਵਕਤ ਕੱਟਣ ਲਈ ਕੋਈ ਨਾ ਕੋਈ ਰਸਾਲਾ ਜਾਂ ਕਿਤਾਬ ਪੜ੍ਹਦਾ ਰਹਿੰਦਾ ਹੈ। ਉਸ ਨੇ ਜ਼ਰੂਰ ਸਿੱਖਾਂ ਬਾਰੇ ਕੁਝ ਪੜ੍ਹਿਆ ਹੋਣਾ ਹੈ ਤਾਂ ਹੀ ਉਹ ਸਿੱਖਾਂ ਵਿੱਚ ਰਹਿ ਕੇ ਆਪਣੀ ਪੜ੍ਹੀ ਹੋਈ ਜਾਣਕਾਰੀ ਦੀ ਪੁਸ਼ਟੀ ਕਰਨਾ ਚਾਹੁੰਦਾ ਹੈ।" ਇਨ੍ਹਾਂ ਕੁਝ ਕਹਿ ਕੇ ਲਾਰਡ ਵਾਈਸਰਾਏ ਚੁੱਪ ਕਰ ਗਏ। ਉਨ੍ਹਾਂ ਕੁਝ ਸੋਚਿਆ ਤੇ ਫਿਰ ਕਹਿਣਾ ਸ਼ੁਰੂ ਕੀਤਾ, "ਕੀ ਤੁਸੀਂ ਸਿੱਖ ਫਿਲਾਸਫੀ ਬਾਰੇ ਪੜਿਆ ਹੈ? ਇਸ ਕੌਮ ਪਾਸ ਇੱਕ ਰੱਬ ਦਾ ਸੰਕਲਪ ਹੈ। ਸਾਡੇ ਈਸਾਈਆਂ ਪਾਸ ਐਸਾ ਕੋਈ ਸੰਕਲਪ ਨਹੀਂ ਹੈ। ਇਸ ਬਾਰੇ ਮੇਰੀ ਗੱਲ ਬਾਤ ਪਿਛੇ ਜਿਹੇ Sir John Lawrence ਅਤੇ Lord Napier ਨਾਲ, ਲੰਡਨ ਵਿੱਚ ਹੋਈ ਸੀ। ਇਹ ਦੋਹੇਂ ਮੇਰੇ ਤੋਂ ਪਹਿਲਾਂ ਹਿੰਦੁਸਤਾਨ ਦੇ ਵਾਈਸਰਾਏ ਰਹਿ ਚੁੱਕੇ ਹਨ। ਇਹ ਮੇਰੇ ਤੋਂ ਉਮਰ ਵਿੱਚ ਵੱਡੇ ਤੇ ਤਜਰਬੇ ਵਿੱਚ ਮੇਰੇ ਤੋਂ ਜਿਆਦਾ ਹਨ। ਇਨ੍ਹਾਂ ਕਹਿ ਕੇ ਲਾਰਡ ਨਾਰਥ ਬਰੁੱਕ ਚੁੱਪ ਕਰ ਗਏ। ਕੁਝ ਦੇਰ ਬਾਅਦ ਉਹ ਕਹਿਣ ਲੱਗੇ "ਮੈਂ ਫਾਰੀਸ਼ਟਰ ਦਾ ਸਫਰਨਾਮਾ ਪੜ੍ਹਿਆ ਹੈ। ਕਾਜ਼ੀ ਨੂਰਉਦੀਨ 1764 ਈਸਵੀ ਵਿੱਚ ਅਬਦਾਲੀ ਦੇ ਲਸ਼ਕਰਾਂ ਨਾਲ ਹਿੰਦੁਸਤਾਨ ਆਇਆ ਸੀ। ਉਸ ਦੀ ਪੁਸਤਕ ਜੰਗਨਾਮਾ ਨੂੰ ਵੀ ਮੈਂ ਬੜੀ

ਬਰੀਕੀ ਨਾਲ ਵਾਚਿਆ ਹੈ। ਕਾਜ਼ੀ ਸਾਹਿਬ ਸਿੱਖਾਂ ਦੇ ਮੁਖਾਲਿਫ਼ ਸੀ ਪਰ ਕਾਬਲ ਤੋਂ ਹਿੰਦੁਸਤਾਨ ਪਹੁੰਚ ਕੇ ਉਹ ਸਿੱਖਾਂ ਬਾਰੇ ਆਪਣੀ ਰਾਏ ਬਦਲ ਦਿੰਦੇ ਹਨ ਅਤੇ ਸਿੱਖ ਇਖਲਾਕ ਦੀ ਬਹੁਤ ਤਾਰੀਫ ਕਰਦੇ ਹਨ। ਫਾਰੀਸਟਰ ਆਪਣੇ ਸਫਰਨਾਮੇ (ਬੰਗਾਲ ਤੋਂ ਲੰਦਨ ਤੱਕ) ਵਿੱਚ ਲਿਖਦੇ ਹਨ ਕਿ ਤੀਹ ਵਰ੍ਹਿਆਂ ਤੋਂ ਕੁਝ ਵੱਧ ਸਮੇਂ ਪਿਛੋਂ ਉਹ ਅੰਗਾਰਾ ਜਿਹੜਾ ਕਿ ਨਾਨਕ ਦੀ (ਧਰਮ) ਰਚਨਾ ਦੇ ਖੰਡਰਾਂ ਵਿੱਚ ਛਿਪਿਆ ਹੋਇਆ ਮੱਘ ਰਿਹਾ ਸੀ, ਅਚਾਨਕ ਬਲ ਉਠਿਆ ਅਤੇ ਇੱਕ ਸ਼ੋਲਾ ਬਣ ਗਿਆ ਜਿਹੜਾ ਫਿਰ ਕਦੀ ਨਹੀਂ ਬੁਝਿਆ। ਖਾਲਸਾਂ 1699 ਈਸਵੀ ਵਿੱਚ ਸਾਜਿਆ ਗਿਆ ਸੀ। ਨਾਦਰ ਸ਼ਾਹ ਦੁਰਾਨੀ ਜੱਦ ਉਹ ਦਿੱਲੀ 1739 ਈਸਵੀ ਵਿੱਚ ਵਿਹਸ਼ੀ ਕਤਲੇਆਮ ਕਰਨ ਪਿਛੋਂ, ਵਾਪਸ ਲਾਹੌਰ ਆ ਰਿਹਾ ਸੀ, ਤਾਂ ਉਸ ਵੇਲੇ ਜੰਗਲਾਂ, ਬੇ ਲਿਆਂ ਅਤੇ ਰਕੜਾਂ ਵਿੱਚ ਛਿਪੇ ਹੋਏ ਸਿੰਘਾਂ ਨੇ ਉਸ ਦੀ ਫੌਜ ਤੇ ਕਈ ਛੋਟੇ ਛੋਟੇ ਹਮਲੇ ਕੀਤੇ। ਨਾਦਰ ਸ਼ਾਹ ਵਰਗੇ ਜਰਨੈਲ ਦੇ ਹੌਂਸਲੇ ਨੂੰ ਭੈਭੀਤ ਅਤੇ ਉਸਨੂੰ ਹੈਰਾਨ ਕਰ ਦਿੱਤਾ।"

ਲਾਰਡ ਨਾਰਥ ਬਰੁੱਕ ਨੇ ਆਪਣੀ ਰਾਏ ਦਿੰਦਿਆਂ ਕਿਹਾ ਕਿ,"ਫਾਰੀਸਟਰ ਨੂੰ ਪੜ੍ਹਨ ਨਾਲ ਇਹ ਪਤਾ ਲੱਗਦਾ ਹੈ ਕਿ 1739 ਈਸਵੀ ਤੋਂ ਪਹਿਲਾਂ, ਸਿੰਘ ਫਕੀਰੀ ਤਬੀਅਤ ਦੇ ਮਾਲਕ ਸਨ। ਫਿਰ ਜ਼ੁਲਮਾਂ ਨੂੰ ਟੱਕਰ ਦੇਣ, ਫਕੀਰੀ ਤਬੀਅਤ ਵਾਲੇ ਇਨ੍ਹਾਂ ਸਿੰਘਾਂ ਦਾ ਰਿਸ਼ਤਾ, ਕਿਸੇ ਅਮਰ ਰੂਹਾਨੀ ਸੋਮੇ ਨਾਲ ਜੁੜ ਗਿਆ, ਤੇ ਉਨ੍ਹਾਂ ਦਾ ਅਜਿੱਤ ਹੋਣ ਦਾ ਪ੍ਰਭਾਵ ਦੁਸ਼ਮਣਾਂ ਉੱਪਰ ਅਮਿੱਟ ਛਾਪ ਲਾ ਚੁੱਕਾ ਹੈ। ਨਾਦਰ ਸ਼ਾਹ ਨੇ ਕਿਹਾ ਹੈ, ਕਿ ਇਹ ਸਿੱਖ, ਇੱਕ ਦਿਨ ਇਸ ਮੁਲਕ ਤੇ ਰਾਜ ਕਰਨਗੇ।

ਐਤਕੀਂ ਲਾਰਡ ਕਾਫੀ ਸਮਾਂ ਚੁੱਪ ਰਹੇ। ਉਹ ਸਾਇਦ ਮਨ ਹੀ ਮਨ ਵਿੱਚ ਇਤਿਹਾਸ ਦੇ ਪੰਨੇ ਫਿਰੋਲ ਰਹੇ ਸੀ। ਕੁਝ ਸਮੇਂ ਬਾਅਦ ਉਨ੍ਹਾਂ ਨੇ ਆਪਣੇ ਨਿੱਜੀ ਸਕੱਤਰ ਨੂੰ, ਮੈਨੂੰ ਬੁਲਾਉਣ ਲਈ ਭੇਜਿਆ।

ਉਨ੍ਹਾਂ ਦਾ ਨਿੱਜੀ ਸਕੱਤਰ Mr. Grevow Wolf ਉਰਦੂ ਤੇ ਫਾਰਸੀ ਜੁਬਾਨ ਲਿਖ ਤੇ ਬੋਲ ਲੈਂਦੇ ਸਨ। ਉਸਨੇ ਆ ਕੇ ਮੈਨੂੰ ਥੋੜੇ ਲਫ਼ਜਾਂ ਵਿੱਚ ਹੀ ਵਾਈਸਰਾਏ ਤੇ ਦਬਿੰਦਰ ਨਾਥ ਟੈਗੋਰ ਵਿੱਚ ਚੱਲਦੀ ਗੱਲ ਬਾਤ ਤੇ ਗੱਲਬਾਤ ਦੇ ਵਿਸ਼ੇ ਬਾਰੇ ਦੱਸਿਆ। ਉਸ ਨੇ ਕਿਹਾ ਕਿ ਇਨ੍ਹਾਂ ਦੋਹਾਂ ਦੋਸਤਾਂ ਵਿੱਚ ਕੋਈ ਐਸੀ ਗੱਲਬਾਤ ਨਹੀਂ ਸੀ ਹੋ ਰਹੀ ਜਿਸ ਨੂੰ ਗੁਪਤ ਵਿਸ਼ਾ ਕਿਹਾ ਜਾ ਸਕੇ। Wolf ਤੋਂ, ਗੱਲਬਾਤ ਦਾ ਵਿਸ਼ਾ ਸੁਣ ਕੇ ਮੈਂ ਫੌਰਨ ਹੀ ਲਾਰਡ ਵਾਈਸਰਾਏ ਦੇ ਕਮਰੇ ਵਿੱਚ ਚਲਾ ਗਿਆ ਤੇ ਉਨ੍ਹਾਂ ਦੇ ਇਸ਼ਾਰਾ ਕਰਨ ਤੇ ਇੱਕ ਖਾਲੀ ਕੁਰਸੀ ਤੇ ਬੈਠ ਗਿਆ। ਵਾਈਸਰਾਏ ਨੇ ਆਪਣੀ ਗੱਲਬਾਤ ਜਾਰੀ ਰੱਖੀ, "ਦਬਿੰਦਰ ਜੀ, ਤੁਸੀਂ ਰੱਬੀ ਠਾਕਰ ਨੂੰ ਅੰਮ੍ਰਿਤਸਰ ਜ਼ੈਰੂਰ ਭੇਜੋ। ਦਿੱਲੀ ਤੋਂ ਅੰਮ੍ਰਿਤਸਰ ਤੱਕ ਦੀ ਰੇਲ ਪੱਟੜੀ ਦੀ ਵਿਛਾਈ ਆਪਣੇ ਆਖਰੀ ਚਰਮ ਵਿੱਚ ਹੈ। ਸਰਕਾਰੀ ਅਫ਼ਸਰਾਂ ਦਾ ਅਨੁਮਾਨ ਹੈ ਕਿ ਦਿੱਲੀ ਤੋਂ ਪਹਿਲੀ ਰੇਲ ਗੱਡੀ ਜਿਸ ਨੂੰ ਤੁਸੀਂ ਇਤਿਹਾਸਕ ਗੱਡੀ ਵੀ ਕਹਿ ਸਕਦੇ ਹੋ, ਦਿਵਾਲੀ ਵਾਲੇ ਦਿਨ 20 ਅਕਤੂਬਰ ਨੂੰ ਅੰਮ੍ਰਿਤਸਰ ਸ਼ਾਮ ਦੇ 6 ਵਜੇ ਤੱਕ ਪਹੁੰਚ ਜਾਵੇਗੀ। ਤੁਸੀਂ ਉਸ ਗੱਡੀ ਵਿੱਚ, ਹਿੰਦ ਸਰਕਾਰ ਦੇ ਖ਼ੁਸੂਸੀ ਮਹਿਮਾਨ (Guet of Honour) ਹੋਵੋਗੇ। ਇਸ ਗੱਡੀ ਵਿੱਚ ਕੇਵਲ 4 ਡੱਬੇ ਹੋਣਗੇ। ਇੱਕ ਡੱਬੇ ਵਿੱਚ ਤੁਸੀਂ ਅਤੇ ਦਬਿੰਦਰ ਨਾਥ ਅਤੇ ਤੁਹਾਡੇ ਨਾਲ ਨਾਰਦਰਨ ਰੇਲਵੇ ਦੇ ਦੋ ਅਫ਼ਸਰ ਯਾਤਰਾ ਕਰਨਗੇ। ਦੂਸਰੇ ਦੋ ਡੱਬਿਆਂ ਵਿੱਚ ਦਿੱਲੀ ਦੇ ਵੱਡੇ ਵਪਾਰੀ ਤੇ ਪਤਵੰਤੇ ਸ਼ਹਿਰੀ ਹੋਣਗੇ। ਚੌਥੇ ਡੱਬੇ ਵਿੱਚ ਯੂਰੋਪੀਅਨ ਫੌਜੀ, ਰੇਲ ਗੱਡੀ ਦੀ ਹਿਫਾਜਤ ਲਈ ਹੋਣਗੇ। ਇਸ ਗੱਡੀ ਨੂੰ, ਸਿਰਫ਼ ਇੱਕ ਇੰਜਣ (ਭਾਫ਼ ਨਾਲ ਚੱਲਣ ਵਾਲਾ) ਖਿਚੇਗਾ। ਇਸ ਗੱਡੀ ਦੇ ਸਵਾਗਤ ਦਾ ਇੰਤਜਾਮ ਡਿਪਟੀ ਕਮਿਸ਼ਨਰ ਅੰਮ੍ਰਿਤਸਰ, ਸੀ.ਐਚ.ਹਾਲ. ਜੋ ਹੁਣ ਤੁਹਾਡੇ ਸਾਹਮਣੇ ਬੈਠੇ ਹਨ, ਇਹ ਕਰਨਗੇ। ਇਤਨਾ ਕਹਿ ਕੇ ਵਾਈਸਰਾਏ ਚੁੱਪ ਕਰ ਗਏ।" ਇਸ ਗੱਡੀ ਵਿੱਚ ਯਾਤਰਾ ਕਰਨ ਦੀ ਦਬਿੰਦਰ ਨਾਥ ਨੇ ਖੁਸ਼ੀ ਅਤੇ ਆਪਣੀ ਸਹਿਮਤੀ ਜਤਾਈ। ਲਾਰਡ ਵਾਈਸਰਾਏ ਨੇ ਮੇ ਰੇ ਵੱਲ ਵੇਖਿਆ। ਮੈਂ ਉਨ੍ਹਾਂ ਦਾ ਇਸ਼ਾਰਾ ਫੌਰਨ ਸਮਝ ਗਿਆ। ਆਪਣੀ ਕੁਰਸੀ ਛੱਡ ਕੇ ਮੈਂ ਖੜਾ ਹੋ ਗਿਆ, ਤੇ ਉਨ੍ਹਾਂ ਤੋਂ ਉਸ ਕਮਰੇ ਤੋਂ ਬਾਹਰ ਜਾਣ ਦੀ ਇਜ਼ਾਜਤ ਮੰਗੀ ਜਿਸ ਵਿੱਚ ਅਸੀਂ ਤਿੰਨੋ ਉਸ ਵੇਲੇ ਬੈਠੇ ਸੀ। ਇਸ ਉਪਰੰਤ ਲਾਰਡ ਵਾਈਸਰਾਏ ਨੇ ਖੜੇ ਹੋ ਕੇ ਮੇਰੇ ਨਾਂਲ ਹੱਥ ਮਿਲਾਇਆ ਤੇ ਕਿਹਾ "I like, young Rabindra Nath Tagore, -Take Care." ਇਸ ਤਰ੍ਹਾਂ ਰਬਿੰਦਰ ਨਾਥ ਟੈਗੋਰ ਦੀ ਪਹਿਲੀ ਯਾਤਰਾ 20 ਅਕਤੂਬਰ 1873 ਨੂੰ ਹੋਈ। ਇਹ ਯਾਤਰਾ ਸਰਕਾਰੀ ਪੱਧਰ ਤੇ ਸੀ।

ਵਾਈਸਰਾਏ ਨੇ ਇਸ਼ਾਰਾ ਕਰ ਦਿੱਤਾ ਸੀ, ਕਿ ਮੈਂ ਮਹਿਮਾਨਾਂ ਦਾ ਪੂਰਾ ਖਿਆਲ ਰੱਖਣਾ ਹੈ। ਮੇਰੇ ਲਈ ਹੁਣ ਇਹ ਜਾਨਣਾ ਬਹੁਤ ਜਰੂਰੀ ਹੋ ਗਿਆ ਸੀ ਕਿ ਦਬਿੰਦਰ ਨਾਥ ਟੈਗੋਰ ਕੌਣ ਸਨ। ਜੋ ਕੁਝ ਮੈਂ ਉਨ੍ਹਾਂ ਬਾਰੇ ਜਾਣਦਾ ਸੀ, ਉਹ ਜਾਣਕਾਰੀ ਬਹੁਤ ਥੋੜੀ ਸੀ। ਇਸ ਲਈ ਮੈਂ ਆਪਣੇ ਗੁਪਤਚਰਾਂ ਨੂੰ ਕਿਹਾ ਕਿ ਮੈਨੂੰ ਟੈਗੋਰ ਫੈਮਲੀ ਬਾਰੇ ਜਾਣਕਾਰੀ ਦੇਣ, ਖਾਸ ਕਰਕੇ, ਉਨ੍ਹਾਂ ਦਾ ਸਿੱਖ ਕੌਮ ਵੱਲ ਝੁਕਾਅ ਕਿਉਂ ਹੈ? ਅਤੇ ਬਹੁਤ ਜਲਦੀ ਹੀ ਸਭ ਪਤਾ ਲੱਗ ਗਿਆ, ਕਿ ਟੈਗੋਰ ਇੱਕ Anglo Size ਨਾਮ ਹੈ। ਪਹਿਲਾਂ ਇਹਨਾਂ ਨੂੰ ਠਾਕੁਰ ਕਹਿੰਦੇ ਸਨ। ਇਹ ਠਾਕੁਰ, ਬੰਗਾਲ ਅੰਦਰ ਉੱਚ ਕੋਟੀ ਦੇ ਬ੍ਰਾਹਮਣ ਸਨ, ਪਰ ਹੁਣ ਇਹ Out Casted Hindu ਹਨ।

"ਠਾਕਰ" ਗੋਤਰ ਬਾਰੇ ਇਥੇ ਇਹ ਦੱਸਣਾ ਜਰੂਰੀ ਹੋਵੇਗਾ ਕਿ ਠਾਕਰ, ਬੰਗਾਲ ਵਿੱਚ ਉੱਚ ਕੋਟੀ ਦੇ ਬ੍ਰਾਹਮਣ ਹੁੰਦੇ ਹਨ। ਪਰ ਬਿਹਾਰ ਅਤੇ ਸੂਬਾਜਾਤ ਮੁਤਿਹਦਾ ਆਗਰਾ-ਵਾ-ਅਵੱਧ ਦੇ ਰਹਿਣ ਵਾਲੇ ਸਾਰੇ ਖਤਰੀ ਆਪਣੇ ਆਪ ਨੂੰ ਠੇਕੁਰ ਕਹਿੰਦੇ ਹਨ। ਬੰਗਾਲ ਵਿਚਲੇ ਠਾਕਰ ਗੋਤਰ ਦੇ ਇੱਕ ਬ੍ਰਾਹਮਣ ਨੇ ਜੋ ਜੈਸੂਰ (ਬੰਗਾਲ) ਦੇ ਇੱਕ ਮੁਸਲਮਾਨ ਗਰਵਨਰ ਪਾਸ ਇੱਕ ਵੱਡੇ ਅਹੁੱਦੇ ਤੇ ਅਫ਼ਸਰ ਨਿਯੁਕਤ ਸੀ, ਉਸ ਨੇ ਆਪਣਾ ਪੁਰਾਣਾ ਧਰਮ ਛੱਡ ਕੇ ਇਸਲਾਮ ਕਬੂਲ ਕਰ

ਲਿਆ। ਇਸ ਬ੍ਰਾਹਮਣ ਦਾ ਨਾਮ ਪੀਰ-ਅਲੀ ਸੀ। ਧਰਮ ਪਰਿਵਰਤਨ ਤੋਂ ਬਾਅਦ ਮੌਲਵੀਆਂ ਨੇ ਇਸ ਦਾ ਨਵਾਂ ਨਾਮ ਵਜ਼ੀਰ ਮੁਹੰਮਦ ਤਾਹਿਰ ਪੀਰਅਲੀ ਰੱਖ ਦਿੱਤਾ। ਇਸ ਧਰਮ ਪਰੀਵਰਤਨ ਦੇ ਕੁਝ ਦਿਨਾਂ ਬਾਅਦ ਦੋ ਹੋਰ ਠਾਕਰ ਬ੍ਰਾਹਮਣਾਂ ਨੇ ਵੀ ਧਰਮ ਪਰੀਵਰਤਨ ਕੀਤਾ। ਇਸ ਧਰਮ ਬਦਲਣ ਦੇ ਕਾਰਜ ਨੂੰ ਪੁਰਾਣੇ ਸਨਾਤਨੀ ਬ੍ਰਾਹਮਣਾਂ ਨੇ ਬਹੁਤ ਨਾ-ਪਸੰਦ ਕੀਤਾ, ਤੇ ਇੱਕ ਸਭਾ ਬੁਲਾ ਕੇ ਉਸ ਵਿੱਚ ਇੱਕ ਮਤਾ ਪਾਸ ਕਰਕੇ, ਇਨ੍ਹਾਂ ਠਾਕਰ ਬ੍ਰਾਹਮਣਾਂ ਦੇ ਸਾਰੇ ਰਿਸ਼ਤੇਦਾਰਾਂ ਨੂੰ ਬ੍ਰਾਹਮਣ ਸਮਾਜ ਤੋਂ ਸਦਾ ਸਦਾ ਲਈ ਬਾਹਰ ਕੱਢ ਦਿੱਤਾ, ਭਾਵ Out Cast ਕਰ ਦਿੱਤਾ। ਦਬਿੰਦਰ ਨਾਥ ਠਾਕਰ ਤੇ ਹੋਰ ਠਾਕਰ ਗੋਤਰ ਦੇ ਹਿੰਦੂ ਹੁਣ Out Cast ਬ੍ਰਾਹਮਣ ਹੋ ਗਏ ਤੇ ਇਹ ਪੀਰਾਲੀ ਬ੍ਰਾਹਮਣ ਅਖਵਾਏ ਜਾਣ ਲੱਗ ਪਏ। ਠਾਕਰ ਗੋਤਰ ਵਾਲੇ ਬਹੁਤ ਹੀ ਅਮੀਰ ਤੇ ਪੜ੍ਹੇ ਲਿਖੇ ਲੋਕ ਸਨ, ਇਸ ਲਈ ਇਨ੍ਹਾਂ ਦੇ ਅੰਗ੍ਰੇਜ਼ ਅਫ਼ਸਰਾਂ ਨਾਲ ਸੰਬੰਧ ਹੋਣਾ ਸੁਭਾਵਕ ਸੀ। ਹੌਲੀ ਹੌਲੀ ਠਾਕਰ ਸ਼ਬਦ ਐਂਗਲੋ ਸਾਈਜ ਹੋ ਕੇ ਟੈਗੋਰ ਹੋ ਗਿਆ। ਇਸ ਲਈ ਇਸ ਗੋਤਰ ਨੂੰ ਟੈਗੋਰ ਕਿਹਾ ਜਾਣ ਲੱਗ ਪਿਆ। ਪੀਰਾਲੀ ਸ਼ਬਦ ਪੀਰ-ਅਲੀ ਤੋਂ ਹੀ ਲਿਆ ਗਿਆ ਹੈ। ਪੀਰ-ਅਲੀ, ਬੰਗਾਲ ਵਿੱਚ ਹਿੰਦੂ ਨਾਮ ਹੁੰਦਾ ਹੈ।

ਦਬਿੰਦਰ ਨਾਥ ਟੈਗੋਰ ਜਿਵੇਂ ਕਿ ਉੱਪਰ ਦੱਸਿਆ ਜਾ ਚੁੱਕਿਆ ਹੈ ਕਿ ਇੱਕ ਉੱਚ ਕੋਟੀ ਦੇ ਵਿਦਵਾਨ ਸਨ। ਉਨ੍ਹਾਂ ਦਾ ਜਨਮ 1816 ਈਸਵੀ ਦਾ ਸੀ। ਲੋਕ ਉਨ੍ਹਾਂ ਨੂੰ ਇੱਜਤ ਵਜੋਂ ਮਹਾਂਰਿਸ਼ੀ ਦਬਿੰਦਰ ਨਾਥ ਟੈਗੋਰ ਕਰ ਕੇ ਬੁਲਾਂਦੇ ਸੀ। ਗੁਪਰਤਰਾਂ ਨੇ ਮੈਨੂੰ ਕਾਫੀ ਜਾਣਕਾਰੀ ਦਿੱਤੀ ਸੀ। ਉਨ੍ਹਾਂ ਨੇ ਰਿਪੋਰਟ ਵਿੱਚ ਦੱਸਿਆ ਸੀ ਕਿ ਦਬਿੰਦਰ ਨਾਥ ਟੈਗੋਰ ਸਿੱਖ ਇਤਿਹਾਸ ਬਾਰੇ ਅੰਗ੍ਰੇਜੀ ਵਿੱਚ ਲਿਖੀਆਂ ਕਿਤਾਬਾਂ, ਜੋ ਉਸ ਵੇਲੇ ਉਪਲੱਬਧ ਸਨ ਉਨ੍ਹਾਂ ਦਾ ਬਹੁਤ ਅਧਿਐਨ ਕਰਦੇ ਸਨ। ਉਹ ਇਸ ਹਕੀਕਤ ਤੋਂ ਵਾਕਫ ਸਨ ਕਿ ਬਿਪਰ ਸੰਸਕਾਰਾਂ ਦੀ ਸਮੱਗਰੀ ਉੱਪਰ ਅਨੇਕਾਂ ਪੰਡਤ ਜੀਉਂਦੇ ਹਨ। ਜੇ ਇਸ ਨਵੇਂ ਮਤ (ਭਾਵ ਸਿੱਖੀ) ਨੂੰ ਅਪਣਾਇਆ ਜਾਵੇ ਤੇ ਉਨ੍ਹਾਂ ਸਭ ਸੰਕੁਚਿਤ ਬੁੱਧੀ ਵਾਲਿਆਂ ਦੀ ਰੋਟੀ ਰੋਜੀ ਦਾ ਮਸਲਾ ਖੜਾ ਹੋ ਜਾਵੇਗਾ। ਛੋਟੀ ਬੁੱਧੀ ਵਾਲੇ ਪੰਡਤ, ਵਿਹਮ ਭਰਮ ਨੂੰ ਫੈਲਾਉਣ ਵਾਲੇ ਤੇ ਹਸਤ ਰੇਖਾਵਾਂ ਵੇਖ ਕੇ ਆਪਣੇ ਜਜਮਾਨਾਂ ਨੂੰ ਡੱਰਾਂ ਅਤੇ ਭਰਮਾਂ ਵਿੱਚ ਪਾ ਕੇ ਆਪਣੀ ਰੋਟੀ ਕਮਾਉਂਦੇ ਹਨ। ਇਹ ਇੱਕ ਵੱਡਾ ਮਸਲਾ ਸੀ। ਖਾਲਸੇ ਦੀ ਉੱਚੀ ਮਤ, ਇੱਕ ਮਹਾਨ ਪਰਵਾਜ ਬਣ ਕੇ ਸੰਸਾਰ ਸਾਹਮਣੇ ਆ ਰਹੀ ਸੀ। ਦਬਿੰਦਰ ਟੈਗੋਰ ਸਿੱਖ ਅਸੂਲਾਂ ਤੋਂ ਪ੍ਰਭਾਵਤ ਸਨ ਤੇ ਪੰਜਾਬ ਵਿੱਚ ਰਹਿ ਕੇ ਸਿੱਖਾਂ ਬਾਰੇ ਜਾਨਣਾ ਚਾਹੁੰਦੇ ਸਨ। ਪਰ ਇਨ੍ਹਾਂ ਛੋਟੀ ਬੁੱਧੀ ਵਾਲੇ ਬਿਪਰਾਂ ਨੂੰ ਆਪਣੇ ਹੱਥਲੇ ਧੰਦੇ ਤੋਂ ਹਟਾਉਣ ਬਾਰੇ ਕੋਈ ਮਨ ਨਹੀਂ ਸੀ ਬਣਾ ਸਕੇ । ਬਹੁਤ ਸੋਚ ਵਿਚਾਰ ਤੋਂ ਬਾਅਦ ਉਨ੍ਹਾਂ ਨੇ ਹੌਂਸਲਾ ਕਰਕੇ ਸੰਨ 1843 ਵਿੱਚ "ਬ੍ਰਹਮੋ ਸਮਾਜ" ਦੀ ਕਮਾਨ ਸੰਭਾਲੀ। ਉਨ੍ਹਾਂ ਬ੍ਰਹਮੋ ਸਮਾਜ ਵਿੱਚ ਰਹਿ ਕੇ ਹਿੰਦੂ ਜਾਤੀ ਵਿੱਚ ਵਿਚਰ ਰਹੀਆਂ ਕਮਜ਼ੋਰੀਆਂ ਨੂੰ ਦੂਰ ਕਰਨ ਤੇ ਹੌਲੀ ਹੌਲੀ ਭਾਰਤੀ ਸਮਾਜ ਅੰਦਰ ਰੋਸ਼ਨੀ ਪੈਦਾ ਕਰਨ ਦੇ ਉਪਰਾਲੇ ਕੀਤੇ। ਬ੍ਰਹਮੋ ਸਮਾਜ ਵਾਲੇ ਇੱਕ ਰੱਬ ਦਾ ਸੰਕਲਪ ਮੰਨਦੇ ਹਨ ਅਤੇ ਮੂਰਤੀ ਪੂਜਾ ਦੇ ਉਹ ਖਿਲਾਫ਼ ਹਨ। ਉਹ ਛੂਤ ਛਾਤ ਨੂੰ ਨਹੀਂ ਮੰਨਦੇ। ਬ੍ਰਹਮੋ ਸਮਾਜ ਦੀ ਇੱਕ ਸ਼ਾਖਾ 1873 ਈ: ਵਿੱਚ ਹੀ ਅੰਮ੍ਰਿਤਸਰ ਵਿੱਚ ਖੁੱਲੀ ਹੈ, ਪਰ ਇਸ ਤੋਂ ਪਹਿਲਾਂ 1867 ਈਸਵੀ ਵਿੱਚ ਇੱਕ ਸ਼ਾਖਾ ਰਾਵਲਪਿੰਡੀ ਵਿੱਚ ਖੁੱਲ ਚੁੱਕੀ ਸੀ। ਪਰ ਕਿਹਾ ਜਾ ਸਕਦਾ ਹੈ ਕਿ ਬ੍ਰਹਮੋ ਸਮਾਜ ਪੰਜਾਬ ਵਿੱਚ ਪ੍ਰਵਾਨਤ ਨਹੀਂ ਹੋ ਸਕਿਆ।

ਗੁਪਤਚਰਾਂ ਦੀ ਰਿਪੋਰਟ ਤੋਂ ਇਸ ਤਰਾਂ ਪ੍ਰਤੀਤ ਹੁੰਦਾ ਹੈ ਜਿਵੇਂ ਬ੍ਰਹਮੋ ਸਮਾਜ ਨੇ ਆਪਣੇ ਸਾਰੇ ਸਿਧਾਂਤ, ਸਿੱਖ ਧਰਮ ਤੋਂ ਲਏ ਹੋਣ।

ਇਸ ਸਮਾਜ ਨੂੰ ਜਨਮ ਦੇਣ ਵਾਲੇ ਰਾਜਾ ਰਾਮ ਮੋਹਨ ਰਾਏ ਸੀ, ਜੋ ਖੁੱਦ ਉੱਚ ਕੋਟੀ ਦੇ ਬ੍ਰਾਹਮਣ ਸੀ। ਉਹ ਤੇ ਉਨ੍ਹਾਂ ਦੇ ਵੱਡੇ ਭਾਈ ਜਗਤ ਮੋਹਨ, ਅੰਗ੍ਰੇਜਾਂ ਪਾਸ ਨੌਕਰੀ ਕਰਦੇ ਰਹੇ ਸਨ। ਇਸ ਨੌਕਰੀ ਨੂੰ ਹਾਸਲ ਕਰਨ ਲਈ ਦੋਹੇ ਭਰਾਵਾਂ ਨੇ ਪਹਿਲਾਂ ਅੰਗ੍ਰੇਜੀ ਤੇ ਫਿਰ ਫਾਰਸੀ ਜੁਬਾਨ ਨੂੰ ਸਿੱਖਿਆ। ਇਹ ਬੁੱਧੀਮਾਨ ਭਰਾ ਜਲਦੀ ਹੀ ਆਪਣੀ ਮਿਹਨਤ ਸਦਕਾ ਤਰੱਕੀ ਕਰ ਗਏ । ਜਗਤ ਮੋਹਨ ਦੀ ਸ਼ਾਦੀ ਇੱਕ Convent ਪੜ੍ਹੀ ਕੁੜੀ ਨਾਲ ਜੋ ਬ੍ਰਾਹਮਣ ਘਰਾਣੇ ਤੋਂ ਸੀ, ਉਸ ਨਾਲ ਹੋ ਗਈ। ਈਸਟ ਇੰਡੀਆ ਕੰਪਨੀ ਵੱਲੋਂ ਜਗਤ ਮੋਹਨ ਨੂੰ ਲੰਡਨ ਆਰਜੀ ਤੌਰ ਤੇ ਭੇਜਿਆ ਗਿਆ ਪਰ ਉਥੇ ਜਾ ਕੇ ਜਗਤ ਮੋਹਨ ਨੂੰ ਉਥੋਂ ਦਾ ਠੰਡਾ ਮੌਸਮ ਮੁਆਫਕ ਨਾ ਆਇਆ। ਉਹ ਦੋਵੇਂ ਭਾਵ ਜਗਤ ਮੋਹਨ ਤੇ ਉਨ੍ਹਾਂ ਦੀ ਪਤਨੀ ਵਾਪਸ ਬੰਗਾਲ ਆ ਗਏ। ਇਥੇ ਆ ਕੇ ਵੀ ਜਗਤ ਮੋਹਨ ਬੀਮਾਰ ਹੀ ਰਹੇ, ਤੇ ਫਿਰ ਅਕਾਲ ਚਲਾਣਾ ਕਰ ਗਏ। ਉਸਦੀ ਮੌਤ ਉਪਰੰਤ ਬ੍ਰਾਹਮਣ ਪੰਚਾਇਤ ਵੱਲੋਂ ਫੈਸਲਾ ਹੋਇਆ ਕਿ ਜਗਤ ਮੋਹਨ ਦੀ ਵਿਧਵਾ ਨੂੰ ਆਪਣੇ ਪਤੀ ਦੇ ਮ੍ਰਿਤਕ ਸਰੀਰ ਨਾਲ ਸਤੀ ਕੀਤਾ ਜਾਵੇ। ਉਹ ਔਰਤ ਪੜ੍ਹੀ ਲਿਖੀ ਸੀ। ਯੂਰਪ ਦਾ ਦੌਰਾ ਕਰ ਕੇ ਆਈ ਸੀ। ਉਸ ਦੇ ਆਪਣੇ ਸਪਨੇ ਸਨ। ਪਰ ਕੁਝ ਨਾ ਹੋ ਸਕਿਆ। ਉਸ ਨੇ ਸਤੀ ਹੋਣ ਤੋਂ ਇਨਕਾਰ ਕਰ ਦਿੱਤਾ। ਨਤੀਜਾ, ਅਚਾਰਜਾਂ ਨੇ (ਛੋਟੇ ਕੰਮ ਕਰਨ ਵਾਲੇ ਬਿਪਰ ਨੂੰ ਅਚਾਰਜ ਕਹਿੰਦੇ ਹਨ) ਉਸ ਔਰਤ ਦੇ ਹੱਥ ਪੈਰ ਬੰਨ੍ਹਕੇ ਉਸ ਨੂੰ ਮ੍ਰਿਤਕ ਸਰੀਰ ਨਾਲ ਬੰਨ੍ਹ ਦਿੱਤਾ ਤੇ ਉਸ ਚੀਖਦੀ ਚਿਲਾਂਦੀ ਨੂੰ ਜਿੰਦਾ ਹੀ ਜਲਾ ਦਿੱਤਾ ਗਿਆ। ਉਸ ਵਕਤ ਦੇ ਕਾਨੂੰਨ ਅਨੁਸਾਰ ਸਤੀ ਕਰਨ ਲੱਗਿਆ ਇੱਕ ਸਰਕਾਰੀ ਅਫ਼ਸਰ ਮੌਕੇ ਤੇ ਹਾਜਰ ਹੁੰਦਾ ਸੀ। ਇਸ ਵਾਰ ਵੀ ਉਹ ਹਾਜਰ ਸੀ। ਪਰ ਉਹ ਬੇਬਸ ਸੀ। ਇਸ ਜਬਰਨ ਸਤੀ ਕਰਨ ਦੇ ਅਮਲ ਨਾਲ ਰਾਜਾ ਰਾਮ ਮੋਹਨ ਰਾਏ ਨੂੰ ਬਹੁਤ ਤਕਲੀਫ਼ ਹੋਈ। ਮਾਂ ਵਰਗੀ ਭਰਜਾਈ, ਸਾੜ੍ਹ ਦਿੱਤੀ ਗਈ ਅਤੇ ਉਹ ਕੁਝ ਨਾ ਕਰ ਸਕਿਆ। ਹਾਜਰ ਸਰਕਾਰੀ ਅਫ਼ਸਰ ਨੇ ਆਪਣੀ ਰਿਪੋਰਟ ਈਸਟ ਇੰਡੀਆ ਕੰਪਨੀ ਦੇ ਦਫ਼ਤਰ ਨੂੰ ਭੇਜੀ ਤੇ ਸਾਰੇ ਅੰਗਰੇਜ ਅਫ਼ਸਰਾਂ ਨੂੰ ਸਤੀ ਰਸਮ ਬੰਦ ਕਰਨ ਬਾਰੇ ਸੋਚਣ ਤੇ ਮਜਬੂਰ ਕਰ ਦਿੱਤਾ। ਇਹ ਕਿੱਸਾ ਸੰਨ 1811

ਈਸਵੀ ਦਾ ਸੀ।

ਦਬਿੰਦਰ ਨਾਥ ਨੂੰ ਆਪਣੀ ਹਾਲਤ ਦਾ ਪਤਾ ਸੀ। ਬ੍ਰਾਹਮਣਾਂ ਦੀ ਢੀਗਾਂ ਮਸਤੀ ਨੇ ਪੂਰੀ ਠਾਕਰ ਫੈਮਲੀ ਨੂੰ ਹਿੰਦੂ ਮਤ ਤੋਂ ਬੇਦਖਲ ਕਰ ਦਿੱਤਾ ਸੀ। ਹੁਣ ਉਨ੍ਹਾਂ ਨੇ ਬ੍ਰਹਮੋ ਸਮਾਜ ਦੀ ਬਾਗਡੋਰ ਖੁਦ ਸੰਭਾਲੀ ਹੋਈ ਸੀ। ਇਸ ਲਈ ਹੁਣ ਬ੍ਰਾਹਮਣ ਇੰਨ੍ਹਾਂ ਦਾ ਕੁਝ ਵਿਗਾੜ ਨਹੀਂ ਸੀ ਸਕਦੇ। ਬਹੁਤ ਸਾਰੇ ਪੜ੍ਹੇ ਲਿਖੇ ਲੋਕਾਂ ਨੇ ਬ੍ਰਹਮੋ ਸਮਾਜ ਵਿੱਚ ਦਾਖਲਾ ਲੈ ਲਿਆ ਸੀ। ਸੰਨ 1829 ਈਸਵੀ ਵਿੱਚ ਰਾਜਾ ਰਾਮ ਮੋਹਨ ਰਾਏ ਸਰਕਾਰ ਅੰਗਰੇਜੀ, ਤੋਂ ਸਤੀ ਪ੍ਰਥਾ, ਕਾਨੂੰਨੀ ਤੌਰ ਤੇ ਬੰਦ ਕਰਾ ਚੁੱਕੇ ਸਨ। ਅਗਲਾ ਕਦਮ ਹੁਣ ਦਬਿੰਦਰ ਨਾਥ ਟੈਗੋਰ ਨੇ ਪੰਜਾਬ ਜਾ ਕੇ ਸਿੱਖ ਰਿਲੀਜਨ ਬਾਰੇ ਜਾਣਕਾਰੀ ਹਾਸਲ ਕਰਨ ਲਈ ਸ਼ੁਰੂ ਕੀਤਾ, ਆਪਣੇ ਛੋਟੇ ਸਾਹਿਬਜਾਦੇ ਰਬਿੰਦਰ ਨਾਥ ਟੈਗੋਰ ਨੂੰ 20 ਅਕਤੂਬਰ 1873 ਈਸਵੀ ਵਿੱਚ ਲੈ ਕੇ ਅੰਮ੍ਰਿਤਸਰ ਪਹੁੰਚ ਗਏ। ਪਹੁੰਚਣ ਤੋਂ ਦੂਸਰੇ ਦਿਨ ਪ੍ਰਭਾਤ ਵੇਲੇ ਉਹ ਸਵਰਨ ਮੰਦਰ ਗਏ। ਨਾਲ ਹੀ ਰਬੀ ਠਾਕਰ ਸਨ। ਵਾਈਸਰਾਏ ਦੇ ਹੁਕਮਾਂ ਅਨੁਸਾਰ ਮੈਂ ਵੀ ਬਤੌਰ ਡਿਪਟੀ ਕਮਿਸ਼ਨਰ ਉਨ੍ਹਾਂ ਦੀ ਅਗਵਾਈ ਲਈ ਹਾਜ਼ਿਰ ਸੀ। ਉਸ ਵਕਤ ਚਾਰ ਗ੍ਰੰਥੀ, ਇਸ਼ਨਾਨ ਕਰਕੇ ਸਰੋਵਰ ਤੋਂ ਬਾਹਰ ਆਏ ਤੇ ਆਪਣੇ ਗਮਛੇ ਨਾਲ ਬਦਨ ਨੂ ਸੁਕਾ ਕੇ ਫਿਰ ਆਪਣੇ "ਜਨੇਓ" ਨੂੰ ਵੀ ਸੁਕਾਇਆ। ਉਨ੍ਹਾਂ ਦੇ ਜਨੇਊ ਸੁਕਾਉਣ ਲਗਿਆਂ, ਮੇਰੀਆਂ ਤੇ ਦਬਿੰਦਰ ਨਾਥ ਟੈਗੋਰ ਦੀਆਂ ਅੱਖਾਂ ਆਪਸ ਵਿੱਚ ਮਿਲੀਆਂ। ਇਹ ਭੇਦ ਭਰੀ ਅੱਖ ਤੱਕਣੀ ਸੀ। ਗੁਰੂ ਘਰ ਦੇ ਗ੍ਰੰਥੀਆਂ ਤੋਂ ਉਮੀਦ ਕੀਤੀ ਜਾਂਦੀ ਸੀ ਕਿ ਉਹ ਗੁਰੂ ਮਰਯਾਦਾ ਅਨੁਸਾਰ ਰਹਿਣਗੇ। ਪਰ ਇਹ ਗ੍ਰੰਥੀ ਤਾਂ ਸਨਾਤਨੀ ਕਰਮ ਕਾਂਡ ਅਨੁਸਾਰ ਰਹਿ ਰਹੇ ਸਨ। ਬਿਪਰ ਸੰਸਕਾਰਾਂ ਤੋਂ ਗੁਰੂ ਘਰ ਦੇ ਗ੍ਰੰਥੀ ਪੂਰੀ ਤਰ੍ਹਾਂ ਪ੍ਰਭਾਵਿਤ ਸਨ। ਉਨ੍ਹਾਂ ਦੀ ਕਲਾਈ ਤੇ ਕੜਾ ਸੀ ਪਰ ਸੀਨੇ ਉੱਪਰ ਜਨੇਊ ਸੀ।

ਮੈਂ ਆਪਣੀ ਸੋਚ ਸ਼ਕਤੀ ਤੇ ਵਜਨ ਪਾਇਆ। 1825 ਈਸਵੀ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਹੁਕਮਾਂ ਅਨੁਸਾਰ ਦਰਬਾਰ ਸਾਹਿਬ ਦਾ ਪ੍ਰਬੰਧ, ਇੱਕ ਸਰਬਰਾਹ, ਭਾਵ ਇੱਕ ਮੈਨੇਜਰ ਦੇ ਹਵਾਲੇ ਕੀਤਾ ਗਿਆ ਸੀ ਤਾਂ ਕਿ ਸਿੱਖ ਮੰਦਰ ਵਿੱਚ, ਸਿੱਖ ਮਰਯਾਦਾ ਅਨੁਸਾਰ ਪਾਠ ਪੂਜਾ ਕੀਤੀ ਜਾਵੇ। ਸਿੱਖ ਗ੍ਰੰਥੀ ਤੇ ਰਾਗੀ ਅੰਮ੍ਰਿਤਧਾਰੀ ਹੋਣ। ਪਰ ਜਨੇਊ ਪਾਣ ਤੇ ਕੋਈ ਪਾਬੰਦੀ ਲਿਖਤੀ ਰੂਪ ਵਿੱਚ ਨਹੀਂ ਸੀ। ਸੰਨ 1859 ਈ: ਵਿੱਚ ਬਰਤਾਨੀਆ ਸਰਕਾਰ ਨੇ "ਦਸਤੂਰੇ ਅਮਲ" ਹੁਕਮ ਜਾਰੀ ਕੀਤੇ ਜਿਸ ਵਿੱਚ ਸਰਬਰਾਹ ਦੀ ਸਹਾਇਤਾ ਲਈ ਨੌਂ ਮੈਂਬਰੀ ਅੰਮ੍ਰਿਤਧਾਰੀ ਸਿੱਖਾਂ ਦੀ ਨਿਯੁਕਤੀ ਕੀਤੀ ਗਈ ਸੀ। ਪਰ ਅੰਮ੍ਰਿਤ ਛੱਕ ਕੇ ਵੀ ਇਹ ਪੁਜਾਰੀ ਬਿਪਰਾਂ ਦੀ ਚਲਾਕ ਚਾਲਾਂ ਤੋਂ ਆਪਣੇ ਆਪ ਨੂੰ ਬਚਾ ਨਹੀਂ ਸੀ ਸਕੇ। ਜਨੇਊ ਲਈ ਕੁਝ ਖਾਸ ਮਨਾਹੀ ਨਹੀਂ ਸੀ, ਪਰ ਅਲਬੱਤਾ ਇੱਕ ਤਗੜਾ ਹੁਕਮ ਇਹ ਹੋਇਆ ਸੀ ਕਿ "ਛਰ;ਕ ਬਗਰਬਗਜਕਵਰਗ ਰਾਂ ਵੀਜਤ ਤ੍ਰਫਗਕਦ ਜਅਤਵਜਵਚਵਜਰਅ, ਰਿਗਕਡਕਗ ਜਤ ਭਚਗਚ ਵ੍ਹਠ ਫ੍ਰਤਤ। ਟਰ ਬਕਗਤਰਅ [illegible] ਤਿ ਅਖ ਵਜਵ;ਕ ਵਰ ਬਗਰਬਗਜਕਵਰਗਤੀਜਬ"

ਅਸੀਂ ਅੱਗੇ ਪ੍ਰਕਰਮਾ ਵਿੱਚ ਚਲਦੇ ਗਏ। ਪਿੰਡ ਦੇ ਲੋਕ ਵੱਖ ਵੱਖ ਮੂਰਤੀਆਂ ਨੂੰ ਮੱਥਾ ਟੇਕ ਰਹੇ ਸਨ। ਪਰੰ ਦਰਬਾਰ ਸਾਹਿਬ ਤੋਂ ਬਾਹਰ ਜਾਣ ਤੋਂ ਪਹਿਲਾਂ ਇਥੇ ਆਏ ਸਾਰੇ ਹੀ ਸ਼ਰਧਾਲੂ ਦਰਬਾਰ ਸਾਹਿਬ ਦੇ ਅੰਦਰ ਜਾ ਕੇ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਨੂੰ ਜਰੂਰ ਮੱਥਾ ਟੇਕ ਕੇ ਬਾਅਦ ਵਿੱਚ, ਵਾਪਸ ਜਾਂਦੇ ਸਨ। ਪ੍ਰਕਰਮਾ ਕਰਨ ਦੌਰਾਨ ਮੈਨੂੰ "ਸਰਬਰਾਹ" ਮਿਲ ਗਿਆ ਜਿਸ ਨੇ ਮੈਨੂੰ ਦੱਸਿਆ ਕਿ, "ਕਲ ਰਾਤ ਕੁਝ ਸਿੰਘਾਂ ਨੇ ਇੱਕ ਬ੍ਰਾਹਮਣ ਪੁਜਾਰੀ ਨੂੰ ਕੁੱਟ ਮਾਰ ਕਰਕੇ ਚਿੱਤਰ ਟਾਟ ਤੇ ਚਿੱਤਰੀ ਉਹ ਮੂਰਤੀ ਜਿਸ ਵਿੱਚ ਦੇਵੀ ਦੇ ਚਰਨਾਂ ਵਿੱਚ ਦਸ਼ਮ ਪਿਤਾ ਨੂੰ ਬਿਠਾਇਆ ਦੱਸਿਆ ਗਿਆ ਸੀ, ਇੱਥੋਂ ਚੁੱਕ ਕੇ ਲੈ ਗਏ ਹਨ। ਉਹ ਸਿੰਘ ਬਹੁਤ ਹੀ ਡਾਢੇ ਸਨ।" ਮੇਰੇ ਚਿਹਰੇ ਤੇ ਮੁਸਕਾਨ ਦੇਖ ਕੇ ਉਸਨੇ ਰਾਹਤ ਮਹਿਸੂਸ ਕੀਤੀ। ਮੈਂ ਹਸਦਿਆਂ ਕਿਹਾ ਕਿ, "ਐਸੇ ਚਿੱਤਰਾਂ ਨੂੰ ਫਿਰ ਵਾਪਸ ਨਾ ਆਉਣ ਦੇਣਾ। ਇਹ ਸਿੱਖਾਂ ਦਾ ਮੰਦਰ ਹੈ, ਸਿੱਖ ਮਰਯਾਦਾ ਅਨੁਸਾਰ ਕੰਮ ਚਲਾਉ।"

ਨਾਸ਼ਤੇ ਵੇਲੇ ਸਾਡੀ ਗੱਲਬਾਤ ਦਾ ਵਿਸ਼ਾ ਸਿੱਖ ਇਖਲਾਕ ਤੇ ਸਿੱਖ ਆਦਰਸ਼ ਹੀ ਰਹੇ। ਦਬਿੰਦਰ ਟੈਗੋਰ ਨੇ ਮੈਨੂੰ ਕਾਜ਼ੀ ਨੂਰਉਦੀਨ ਦੇ ਜੰਗ ਨਾਮੇ ਬਾਬਤ ਦੱਸਿਆ। "ਕਾਜ਼ੀ ਖਾਲਸੇ ਨੂੰ ਪਰਬਤ ਵਰਗੇ ਅਡੋਲ ਚਲਨ ਦਾ ਮਾਲਕ ਦੱਸਦਾ ਹੈ। ਉਹ ਲਿਖਦਾ ਹੈ ਕਿ 1762 ਈਸਵੀ ਤੱਕ ਹਰ ਸਿੱਖ ਅੰਮ੍ਰਿਤਧਾਰੀ ਸੀ। ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ ਹਰ ਨਸ਼ੇ ਤੋਂ ਬਚਾ ਕੇ ਰੱਖਿਆ ਸੀ ਪਰ 1767 ਈਸਵੀ ਤੋਂ 1783 ਈਸਵੀ ਤੱਕ ਸਿੱਖਾਂ ਨੇ ਘਰ ਦੀ ਕੱਢੀ ਸਰਾਬ ਪੀਣੀ ਸ਼ੁਰੂ ਕਰ ਦਿੱਤੀ ਸੀ। ਇਸ ਦੇ ਕੀ ਕਾਰਨ ਹੋ ਸਕਦੇ ਸਨ?" ਮੈਂ ਇਹ ਸਵਾਲ ਸੁਣ ਕੇ ਅਵਾਕ ਹੋ ਗਿਆ। ਉਹ ਬੋਲਦੇ ਗਏ। "ਜਦੋਂ ਅੰਗਰੇਜ਼ਾਂ ਨੇ ਪੰਜਾਬ ਜਿੱਤਿਆ ਉਸ ਵਕਤ ਦੇ ਹਾਲਾਤ ਤੇ ਟਿੱਪਣੀ ਕਰਦੇ ਹੋਏ ਡੇਵਿਡ ਕੰਨਿਘਮ ਨੇ ਆਪਣੀ ਕਿਤਾਬ "ਸਿੱਖ ਇਤਿਹਾਸ" ਵਿੱਚ ਜ਼ਿਕਰ ਕਰਦੇ ਹੋਏ ਲਿਖਿਆ ਹੈ ਕਿ ਉਸ ਵਕਤ ਤੱਕ ਕਿਸੇ ਸਿੱਖ ਨੇ ਤੰਬਾਕੂ ਨੂੰ ਹੱਥ ਨਹੀਂ ਸੀ ਲਾਇਆ, ਪਰ 1767 ਤੋਂ 1787 ਈ: ਤੱਕ ਦੇ ਸਮੇਂ ਵਿੱਚ ਸਿੱਖ ਇਤਿਹਾਸ ਨੂੰ ਬੜੀ ਢਾਹ ਲਗਦੀ ਰਹੀ। ਉਸ ਦਾ ਵੱਡਾ ਕਾਰਨ ਸਿੱਖ ਮਿਸਲਾਂ ਵੇਲੇ, ਸਿੱਖ ਕੌਮ ਦੀ ਵਾਗਡੋਰ ਸੰਭਾਲਣ ਵਾਲਿਆਂ ਵਿੱਚ ਜਰੂਰ ਕੁਝ ਅਜਿਹੇ ਅੰਸ਼ ਮਿਲ ਗਏ ਹੋਣਗੇ ਜਿਨ੍ਹਾਂ ਨੇ ਸਿੱਖ ਆਦਰਸ਼ਾਂ ਦੀ ਸਾਂਭ ਉਸ ਤਰਾਂ ਨਹੀਂ ਰਹਿਣ ਦਿੱਤੀ ਜਿਵੇ ਸਿੱਖ ਆਦਰਸ਼ ਮੰਗ ਕਰਦੇ ਸਨ।" ਫਿਰ ਉਹ ਬੋਲਣ ਲੱਗੇ, "ਇਹ ਸਭ ਕਮਜ਼ੋਰੀ ਸਿੱਖ ਕੌਮ ਵਿੱਚ ਮਿਸਲਾਂ ਵੇਲੇ ਆਈ ਹੈ। 1762 ਤੋਂ ਪਹਿਲਾਂ ਸਿੱਖ ਪਰਬਤ ਵਰਗੇ ਅੱਟਲ ਅਸੂਲਾਂ ਦੇ ਮਾਲਕ ਸਨ। ਪਰ ਬਿਪਰਾਂ ਦੀ ਚਲਾਕ ਲਹਿਰ ਤੋਂ ਹੋਰ ਕੌਮਾਂ ਵਾਂਗ ਸਿੱਖ ਵੀ ਪ੍ਰਭਾਵਤ ਹੋਏ ਹਨ।"

ਅਗਲੇ ਦਿਨ, ਦਬਿੰਦਰ ਨਾਥ ਡਲਹੌਜੀ ਵੱਲ ਚਾਲੇ ਪਾ ਗਏ।

ਰਬਿੰਦਰ ਨਾਥ ਟੈਗੋਰ ਦੀ ਪਹਿਲੀ ਯਾਤਰਾ ਅੰਮ੍ਰਿਤਸਰ ਵਿੱਚ 1873 ਈ: ਵਿੱਚ ਹੋਈ ਸੀ। ਉਸ ਦਾ ਜਨਮ 1861 ਈ: ਦਾ ਹੈ। ਉਹ ਇੱਕ ਜ਼ਹੀਨ ਬਾਲਕ ਸੀ, ਪਰ ਇਸ ਛੋਟੀ ਉਮਰ ਵਿੱਚ ਉਸ ਦੀ ਅੰਮ੍ਰਿਤਸਰ ਆਉਣ ਦੀ ਯਾਚਨਾ ਮੇਰੀ ਸਮਝ ਤੋਂ ਬਾਹਰ ਦੀ ਗੱਲ ਸੀ। ਸੇਵਾਮੁਕਤ ਹੋਣ ਤੋਂ ਬਾਅਦ ਮੇਰੀ ਮੁਲਾਕਾਤ ਰਬਿੰਦਰ ਨਾਥ ਟੈਗੋਰ ਨਾਲ 10 ਮਾਰਚ, 1913 ਵਿੱਚ University College London ਵਿੱਚ ਹੋਈ। ਉਦੋਂ ਉਹ ਨੋਬਲ ਪੁਰਸਕਾਰ ਲਈ ਚੁਣੇ ਗਏ ਸਨ। ਸਾਡੀ ਮੁਲਾਕਾਤ ਬਹੁਤ ਹੀ ਅੱਛੇ ਮਾਹੌਲ ਵਿੱਚ ਹੋਈ। ਗੱਲਾਂ ਗੱਲਾਂ ਵਿੱਚ ਇਹ ਪਤਾ ਲਗਿਆ ਕਿ ਟੈਗੋਰ ਇਸੇ ਕਾਲਜ ਵਿੱਚ 1877-78 ਵਿੱਚ Law ਪੜ੍ਹਦੇ ਰਹੇ ਸਨ)। ਕਾਲਜ ਦੀ ਲਾਈਬ੍ਰੇਰੀ ਵਿੱਚ ਜੱਦ ਅਸੀਂ ਦੋਹੇਂ ਮਿਲੇ ਤਾਂ ਉਦੋਂ ਟੈਗੋਰ ਦੇ ਚਿਹਰੇ ਤੇ ਖੂਬਸੂਰਤ ਦਾੜ੍ਹੀ ਸੀ ਤੇ ਉਨ੍ਹਾਂ ਨੇ ਇੱਕ ਰੇ ਸ਼ਮੀ ਚੋਗਾ ਵੀ ਪਾਇਆ ਹੋਇਆ ਸੀ। ਇਹ ਸਭ, ਉਸ ਨੂੰ, ਪੈਗੰਬਰ ਯਸੂ ਮਸੀਹ ਵਰਗੀ ਝਲਕ ਦੇ ਰਹੇ ਸਨ। ਆਂਦੇ ਜਾਂਦੇ ਲੋਕ ਉਹਨਾਂ ਨੂੰ ਵੇਖ ਕੇ ਆਕਰਸ਼ਿਤ ਹੋ ਰਹੇ ਸਨ। ਇਸ ਕਰਕੇ ਚੀਫ਼ ਲਾਈਬ੍ਰੇਰੀਅਨ ਨੇ ਸਾਡੇ ਲਈ ਇੱਕ ਵਖਰਾ ਕਮਰਾ ਸਾਨੂੰ ਬਾਤਚੀਤ ਕਰਨ ਲਈ ਦੇ ਦਿੱਤਾ। ਅਸੀਂ ਗੱਲਾਂਬਾਤਾਂ ਰਾਂਹੀ ਪੁਰਾਣੀਆਂ ਇਤਿਹਾਸਕ ਸਚਾਈਆਂ ਨੂੰ ਦੁਹਰਾਇਆ। ਸਵਰਨ ਮੰਦਰ ਨੂੰ ਯਾਦ ਕੀਤਾ ਅਤੇ ਦਬਿੰਦਰ ਨਾਥ ਦੇ ਦੇਹਾਂਤ ਬਾਰੇ ਚਰਚਾ ਕੀਤੀ।

ਮੇਰੇ ਪੁੱਛਣ ਤੇ ਕਿ ਉਹ ਇੰਨੀ ਛੋਟੀ ਉਮਰ ਵਿੱਚ ਅੰਮ੍ਰਿਤਸਰ ਕਿਉਂ ਆਏ ਸੀ ਤਾਂ ਰਬਿੰਦਰ ਨਾਥ ਟੈਗੋਰ ਨੇ ਜਵਾਬ ਦਿੱਤਾ ਕਿ "ਮਿਸਟਰ ਆਰਥਰ ਮੈਕਾਲਫ਼ ਜੋ ਇਸ ਵਕਤ ਬੀਮਾਰ ਹਨ ਉਹ ਮੇਰੇ ਵੱਡੇ ਭਾਈ ਸਤੇਂਦਰ ਨਾਥ ਟੈਗੋਰ ਦੇ ਮਿੱਤਰ ਸਨ ਤੇ ਕਈ ਦਫ਼ਾ ਪੰਜਾਬ ਤੋਂ ਕਲਕੱਤੇ ਆਏ ਸਨ। 1870 ਈ: ਵਿੱਚ ਮੈਂ ਇੱਕ ਦਫ਼ਾ ਘੁੰਮਣ ਫਿਰਨ ਲਈ ਮੈਕਾਲਫ ਸਾਹਿਬ ਦੇ ਨਾਲ ਈਸਟ ਇੰਡੀਆ ਕੰਪਨੀ ਦੇ ਦਫ਼ਤਰ ਚਲਾ ਗਿਆ। ਉਹ ਜੱਦ ਆਪਣੇ ਕੰਮ ਵਿੱਚ ਮਸਰੂਫ਼ ਸਨ ਤਾਂ ਉਸ ਵਕਤ ਮੈਂ ਕੰਪਨੀ ਦੀ ਲਾਈਬ੍ਰੇਰੀ ਵਿੱਚ ਬੈਠ ਕੇ ਰਸਾਲੇ ਤੇ ਕਿਤਾਬਾਂ ਦੇਖਦਾ ਰਿਹਾ। ਉਥੇ ਮੈਨੂੰ ਬੰਦਾ ਬਹਾਦਰ ਨਾਲ ਸੰਬੰਧਤ ਕੁਝ ਦਸਤਾਵੇਜ ਪੜ੍ਹਨ ਨੂੰ ਮਿਲੇ। ਜਿਸ ਨੂੰ ਪੜ੍ਹ.ਕੇ ਮੇਰੇ ਰੌਂਗਟੇ ਖੜੇ ਹੋ ਗਏ। ਇਹ ਦਸਤਾਵੇਜ ਬੰਦੇ ਬਹਾਦਰ ਦੀ ਸਹਾਦਤ ਬਾਰੇ ਸਨ, "Bandas faith in Guru Gobind Singh is unshakeable, firm like rock and he stuck to it till his last breath, It is remarkable with what patience he and his 780 collegues under went their fate and to the last, it has been found that not even a single person apostatized from his Sikh religion" ਇਤਨਾ ਕਹਿ ਕੇ ਟੈਗੋਰ ਚੁੱਪ ਕਰ ਗਏ। ਉਹਨਾਂ ਦੀਆਂ ਅੱਖਾਂ ਬੰਦ ਸਨ। ਥੋੜੀ ਦੇਰ ਬਾਅਦ ਉਹ ਕੁਝ ਸੰਭਲੇ ਅਤੇ ਫਿਰ ਬੋਲੇ ਕਿ, "ਇਹ ਸ਼ਬਦ ਜਿਹੜੇ ਮੈਂ ਹੁਣੇ ਬੋਲੇ ਹਨ, ਇਹ ਉਸ ਲਿਖੀ ਹੋਈ ਚਿੱਠੀ ਦੇ ਹਨ ਜੋ ਈਸਟ ਇੰਡੀਆ ਕੰਪਨੀ ਦੇ ਨੁਮਾਇੰਦਿਆਂ ਨੇ 10 ਮਾਰਚ 1716 ਨੂੰ ਦਿੱਲੀ ਤੋਂ ਕਲਕੱਤੇ ਆਪਣੇ ਦਫ਼ਤਰ ਨੂੰ ਭੇਜੀ ਸੀ। ਇਹ ਨੁਮਾਇੰਦੇ ਬੰਦਾ ਬਹਾਦਰ ਦੀ ਸ਼ਹੀਦੀ ਵੇਲੇ ਅੱਖੀਂ ਦੇਖਿਆ ਹਾਲ ਲਿਖ ਕੇ ਭੇਜਦੇ ਰਹੇ ਸਨ। ਮੈਨੂੰ ਇਤਿਹਾਸ ਦੀ ਜਾਣਕਾਰੀ ਉਦੋਂ ਭਾਂਵੇਂ ਥੋੜੀ ਸੀ ਪਰ ਬੰਦਾ ਬਹਾਦਰ ਬਾਰੇ ਇਹ ਜਾਣ ਕੇ ਕਿ ਉਸਦਾ ਆਪਣੇ ਗੁਰੂ ਵਿੱਚ ਅਡੋਲ ਵਿਸ਼ਵਾਸ਼ ਸੀ, ਜਿਸ ਨੂੰ ਆਖਰੀ ਦਮ ਤੱਕ ਨਿਭਾਇਆ, ਇਹ ਸਭ ਮੇਰੇ ਲਈ ਹੈਰਾਨਗੀ ਭਰੀ ਗੱਲ ਸੀ। ਮੈਂ ਅੰਮ੍ਰਿਤਸਰ ਆ ਕੇ ਗੁਰੂ ਗੋਬਿੰਦ ਸਿੰਘ ਦੇ ਸਜਾਏ ਸਿੱਖਾਂ ਨੂੰ ਖੁਦ ਦੇਖਣਾ ਚਾਹਿਆ। ਇਹ ਮੇਰੀ ਉਚੇਚੀ ਕੋਸ਼ਿਸ਼ ਸੀ ਜਿਸ ਨੂੰ ਮੇਰੇ ਪਿਤਾ ਜੀ ਨੇ 1873 ਈ: ਵਿੱਚ ਪ੍ਰਵਾਨ ਕੀਤਾ।

ਸੰਨ 1914 ਈਸਵੀ ਵਿੱਚ ਜਰਮਨੀ ਤੇ ਬਰਤਾਨੀਆ ਦਰਮਿਆਨ ਜੰਗ ਛਿੜ ਗਈ। ਇਸ ਲੜਾਈ ਵਿੱਚ ਦੁਨੀਆ ਦੇ ਸਾਰੇ ਮੁਲਕ ਸ਼ਾਮਲ ਹੋਏ ਹਨ। ਮੈਂ ਕਿਉਂਕਿ ਪੰਜਾਬ ਵਿੱਚ ਰਹਿ ਕੇ ਆਇਆ ਸੀ, ਮੈਨੂੰ ਵੀ Call Out ਕਰ ਲਿਆ ਗਿਆ। ਮੇਰੀ ਡਿਊਟੀ ਉਨ੍ਹਾਂ ਫੌਜੀਆਂ ਨਾਲ, ਬਿਲਗ੍ਰੇਡ ਵਿੱਚ ਲਾਈ ਗਈ ਸੀ ਜਿਹੜੇ ਹਿੰਦੁਸਤਾਨ ਦੇ ਪੰਜਾਬ ਇਲਾਕੇ ਤੋਂ ਆਏ ਸੀ। ਅੰਮ੍ਰਿਤਸਰ ਤੋਂ ਆਏ ਲੋਕਾਂ ਨਾਲ ਮੇਰੀ ਮੁਲਾਕਾਤ 1890 ਈਸਵੀ ਬਾਅਦ ਪਹਿਲੀ ਵਾਰ ਹੋਈ। ਹਿੰਦੁਸਤਾਨ ਤੋਂ ਆਈਆਂ ਫੌਜਾਂ ਦੀ ਨਫ਼ਰੀ ਦੇ 26% ਲੋਕ ਸਿੱਖ ਸਨ। ਜੱਦ ਕੇ ਇੱਕ ਸਾਲ ਪਹਿਲਾਂ ਹੋਈ ਮਰਦਮ ਸ਼ੁਮਾਰੀ ਅਨੁਸਾਰ, ਹਿੰਦੁਸਤਾਨ ਵਿੱਚ ਸਿੱਖ ਕੁੱਲ ਅਬਾਦੀ ਦਾ ਸਿਰਫ਼ 2% ਸਨ। ਇਤਨੀ ਵੱਡੀ ਗਿਣਤੀ ਵਿੱਚ ਆਏ ਸਿੱਖ ਫੌਜੀਆਂ ਨੂੰ ਵੇਖ ਕੇ, ਬੈਲਜੀਅਮ ਦੇ ਲੋਕ ਮੈਨੂੰ ਵਧਾਈਆਂ ਦੇ ਰਹੇ ਸਨ। ਇਹ ਸਿੱਖ ਸੱਤ ਸਮੁੰਦਰ ਪਾਰ ਕਰਕੇ ਬਰਤਾਨੀਆ ਦੇ ਲੋਕਾਂ ਦੀ ਰੱਖਿਆ ਕਰਨ ਆਏ ਸੀ। ਇੱਕ ਅਨੁਮਾਨ ਮੁਤਾਬਕ ਸੰਨ 1914 ਵਿੱਚ ਬੈਲਜੀਅਮ ਅਤੇ ਫਰਾਂਸ ਦੇ ਮਹਾਜ਼ (ਲੜਾਈ ਦਾ ਮੈਦਾਨ) ਤੇ 1,38,000 ਸਿੱਖ ਫੌਜੀਆਂ ਨੇ ਜੰਗ ਕੀਤੀ, ਜਿਸ ਵਿੱਚ 30,000 ਫੌਜੀ ਸ਼ਹੀਦ ਹੋ ਗਏ। ਜਰਮਨ ਦੀਆਂ ਫੌਜਾਂ ਨੇ ਇਤਿਹਾਦੀ ਫੌਜਾਂ ਦਾ ਬਹੁਤ ਨੁਕਸਾਨ ਕੀਤਾ। ਜੰਗ ਦੇ ਮੈਦਾਨ ਵਿੱਚੋਂ ਲਾਸ਼ਾਂ ਨੂੰ ਚੁਕਾਣ ਤੇ ਮੇਰੀ ਡਿਊਟੀ ਲੱਗ ਗਈ। ਮੈਂ ਅਣਚਾਹੇ ਹੀ ਸਿੱਖ ਲਾਸ਼ਾਂ ਦੇ ਬਦਨ ਤੇ ਪੜਤਾਲੀ ਨਿਗਾਹਾਂ ਮਾਰਦਾ, ਪਰ ਉੱਚ ਇਖਲਾਕ ਵਾਲੇ ਸਿੱਖ ਫੌਜੀਆਂ ਦੀਆਂ ਲਾਸਾਂ ਦੇ ਸੀਨੇ ਉੱਪਰ ਮਸ਼ੀਨ ਗਨਾਂ ਤੋਂ ਚਲੀਆਂ ਗੋਲੀਆਂ ਦੇ ਨਿਸ਼ਾਨ ਸਨ ਅਤੇ ਕੋਈ ਲਾਸ਼ ਮੈਨੂੰ ਐਸੀ ਨਾ ਮਿਲੀ, ਜਿਸ ਨੇ ਜਨੇਊ ਪਾਇਆ ਹੋਵੇ। ਮੈਂ ਉਨ੍ਹਾਂ ਸਿੱਖ ਲਾਸ਼ਾਂ ਦੇ ਮਥਿਆਂ ਨੂੰ ਚੁੰਮਿਆ ਹੈ। ਉਨ੍ਹਾਂ ਦੀਆਂ ਲਾਸ਼ਾਂ ਨੂੰ ਪੂਰੀ ਸਿੱਖ ਮਰਯਾਦਾ ਅਨੁਸਾਰ ਜਲਾਯਾ/ਦਫਨਾਇਆ ਹੈ। ਉਥੇ ਜਖ਼ਮੀ ਹੋਏ ਸਿਪਾਹੀਆਂ ਦੀ ਦਲੇਰੀ ਨੂੰ ਮੈਂ ਮਹਿਸੂਸ ਕੀਤਾ ਹੈ। ਮੈਨੂੰ ਖੁਸ਼ੀ ਹੈ ਕਿ ਮੈਂ ਇਨ੍ਹਾਂ

*ਬਾਕੀ ਸਫਾ 41 'ਤੇ*

*ਫੋਕੇ ਕਰਮ-ਕਾਂਡਾਂ ਤੇ ਵਹਿਮਾਂ-ਭਰਮਾਂ ਸਬੰਧੀ*

### ਹੱਡ ਬੀਤੀਆਂ ਕੁਝ ਜੱਗ ਬੀਤੀਆਂ

# ਨਜ਼ਰ ਟਪਾਰ ਕੋਰਾ ਵਹਿਮ

ਅਜੇ ਥੋੜ੍ਹੇ ਹੀ ਦਿਨਾਂ ਦੀ ਗੱਲ ਹੈ ਸਰਦੀਆਂ ਦਾ ਮਹੀਨਾ ਜਨਵਰੀ ਚਲ ਰਿਹਾ ਸੀ। ਇਕ ਦਿਨ ਸਵੇਰੇ ਸਵੇਰੇ ਮੇਰੀ ਛੋਟੀ ਨੂੰਹ ਕਹਿਣ ਲੱਗੀ ਡੈਡੀ ਜੀ ਪਤਾ ਨਹੀਂ ਕੀ ਗੱਲ ਹੋ ਗਈ, ਕੱਲ੍ਹ ਦੀ ਆਪਣੀ ਮੱਝ ਮਿਲਦੀ ਹੀ ਨਹੀਂ, ਕਿਸੇ ਨੂੰ ਨੇੜੇ ਨਹੀਂ ਆਉਣ ਦਿੰਦੀ ਲਗਦੈ ਉਸਨੂੰ ਨਜ਼ਰ ਲੱਗ ਗਈ ਹੈ। ਤੁਸੀਂ ਪਾਣੀ ਪੂਣੀ ਜਾਂ ਪੇਡਾ ਪੂੜਾ ਬਣਾ ਲੈਂਦੇ ਹੋ ਤਾਂ ਬਣਾ ਦਿਓ, ਕੀ ਪਤਾ ਮਿਲ ਹੀ ਪਵੇ। ਮੈਂ ਕਿਹਾ ਬੇਟੇ ਮੈਂ ਤਾਂ ਕਿਸੇ ਨਜ਼ਰ ਟਪਾਰ ਆਦਿ ਨੂੰ ਨਹੀਂ ਮੰਨਦਾ ਤੇ ਪਾਣੀ ਜਾਂ ਪੇੜਾ ਕਿੱਥੋਂ ਬਣਾਉਂਣਾ ਹੈ। ਗੁਰਮਤਿ ਵਿੱਚ ਕਿਸੇ ਨਜ਼ਰ ਆਦਿ ਨੂੰ ਕੋਈ ਥਾਂ ਨਹੀਂ। ਮੈਂ ਪੁੱਛਿਆ ਪਰ ਗੱਲ ਕੀ ਹੋਈ ਐ? ਮੇਰੀ ਨੂੰਹ ਕਹਿਣ ਲੱਗੀ ਪਰਸੋਂ ਦੀ ਗੱਲ ਹੈ ਮੈਂ ਚੁਲ੍ਹੇ 'ਤੇ ਦੁੱਧ ਕੜਨਾ ਰੱਖਿਆ ਸੀ ਗਵਾਂਢ ਵਾਲੀ ਇਕ ਮਾਈ ਚੁਲ੍ਹੇ ਅੱਗੇ ਬੈਠ ਕੇ ਅੱਗ ਸੇਕਣ ਲੱਗ ਪਈ। ਪਤਾ ਨਹੀਂ ਦੁੱਧ ਉਬਲਣ ਲੱਗਾ ਸੀ ਉਹਨੇ ਢੱਕਣ ਚੁੱਕ ਕੇ ਦੁੱਧ ਵੇਖ ਲਿਆ। ਬਸ ਦੁੱਧ ਟਪਾਰਿਆ ਗਿਆ ਤੇ ਨਾਲ ਹੀ ਮੱਝ ਨੂੰ ਵੀ ਨਜ਼ਰ ਲੱਗ ਗਈ, ਹੁਣ ਦੋ ਡੰਗ ਹੋ ਗਏ ਹਨ, ਕਿਸੇ ਨੂੰ ਨੇੜੇ ਨਹੀਂ ਆਉਣ ਦਿੰਦੀ। ਪਿੰਡ ਦੀਆਂ ਹੋਰ ਵੀ ਬੁੜ੍ਹੀਆਂ ਕਹਿੰਦੀਆਂ ਹਨ ਕਿ ਉਸ ਮਾਈ ਦੀ ਨਜ਼ਰ ਬੜੀ ਭੈੜੀ ਹੈ। ਮੈਂ ਕਿਹਾ ਬੇਟੇ ਅਕਾਲ ਪੁਰਖ ਨੇ ਸਾਰਿਆਂ ਦੀਆਂ ਅੱਖਾਂ ਇੱਕੋ ਜਿਹੀਆਂ ਬਣਾਈਆਂ ਹਨ, ਕਿਸੇ ਦੀ ਵੀ ਇਸ ਤਰ੍ਹਾਂ ਨਜ਼ਰ ਨਹੀਂ ਲੱਗ ਸਕਦੀ ਇਹ ਤਾਂ ਕੋਰਾ ਵਹਿਮ ਹੈ। ਤੁਸੀਂ ਮੱਝ ਨੂੰ ਚੰਗੇ ਪੱਠੇ ਆਦਿ ਪਾਓ ਅਤੇ ਪਾਣੀ ਧਾਣੀ ਪਿਆਓ। ਕੋਈ ਗੱਲ ਨਹੀਂ ਕੱਲ ਤਕ ਮਿਲਣ ਲੱਗ ਜਾਵੇਗੀ।

ਮੇਰੇ ਸਮਝਾਉਣ 'ਤੇ ਉਸ ਦਿਨ ਉਹ ਰੁਕ ਗਈ। ਕਿਸੇ ਕੋਲੋਂ ਵੀ ਪਾਣੀ ਜਾਂ ਪੇੜਾ ਨਾ ਬਣਵਾਇਆ। ਟੀਕਾ ਲਾ ਕੇ ਹੀ ਔਖ-ਸੌਖ ਨਾਲ ਥੋੜ੍ਹਾ ਬਹੁਤਾ ਦੁੱਧ ਚੋ ਲਿਆ ਪਰ ਅਗਲੇ ਦਿਨ ਸਵੇਰੇ ਹੀ ਮੱਝ ਬਿਲਕੁਲ ਚੰਗੀ ਤਰ੍ਹਾਂ ਆਪੇ ਹੀ ਰਿੰਗ ਕੇ ਮਿਲ ਪਈ, ਕੱਟੀ ਛੱਡੀ ਤੇ ਪਸਮ ਆਈ। ਸਾਰੇ ਖੁਸ਼ ਸਨ ਕਿ ਉਹ ਗੱਲ ਹੋਈ, ਡੈਡੀ ਜੀ ਠੀਕ ਹੀ ਕਹਿੰਦੇ ਸਨ ਕਿ ਮੱਝ ਨੂੰ ਕੋਈ ਨਜ਼ਰ ਆਦਿ ਨਹੀਂ ਲੱਗੀ। ਦਰ ਅਸਲ ਗੱਲ ਇਹ ਹੋਈ ਸੀ ਕਿ ਜਿਸ ਹਵੇਲੀ ਵਿਚ ਸਾਡੀਆਂ ਮੱਝਾਂ ਰੱਖੀਆਂ ਸਨ ਉਸ ਵਿੱਚ ਦੋਹਾਂ ਭਰਾਵਾਂ ਦੇ ਹੀ ਪਸ਼ੂ ਹੁੰਦੇ ਸਨ। ਛੋਟੇ ਲੜਕੇ ਦੀ ਇਕ ਮੱਝ ਤੇ ਇਕ ਛੋਟੀ ਕੱਟੀ ਅਤੇ ਵੱਡੇ ਲੜਕੇ ਦੀਆਂ 2 ਮੱਝਾਂ, ਇਕ ਗਊ ਤੇ ਉਨ੍ਹਾਂ ਦੇ ਫਲ ਸਨ। ਇਕ ਦਿਨ ਵੱਡਾ ਲੜਕਾ ਕਹਿਣ ਲੱਗਾ ਡੈਡੀ ਜੀ ਜਦੋਂ ਕਦੇ ਕੋਈ ਸਾਡਾ ਪਸ਼ੂ ਖੁਲ੍ਹ ਜਾਵੇ ਤਾਂ ਉਨ੍ਹਾਂ ਦੀ ਮੱਝ ਨਾਲ ਭਿੜਦਾ ਹੈ ਤੇ ਕੋਈ ਨੁਕਸਾਨ ਵੀ ਕਰਦਾ ਹੈ ਤੇ ਜੇ ਕਦੇ ਉਨ੍ਹਾਂ ਦੀ ਮੱਝ ਖੁਲ੍ਹ ਜਾਵੇ ਤਾਂ ਸਾਡੇ ਪਸ਼ੂਆਂ ਨਾਲ ਭਿੜਕੇ ਕਿੱਲੇ ਪਟਵਾ ਦਿੰਦੀ ਹੈ ਅਤੇ ਕੋਈ ਹੋਰ ਵੀ ਪੱਠੇ ਤੂੜੀ ਦਾ ਨੁਕਸਾਨ ਹੋ ਜਾਂਦਾ ਹੈ, ਕਿਉਂ ਨਾ ਵਿਚਕਾਰ ਕੰਧ ਕਢਕੇ ਆਪੋ ਆਪਣੇ ਗੇਟ ਲਾ ਲਈਏ। ਮੈਂ ਕਿਹਾ ਠੀਕ ਹੈ ਜਿਵੇਂ ਤੁਹਾਨੂੰ ਚੰਗਾ ਲਗਦੈ ਕਰ ਲਵੋ।

ਬੱਸ ਕੁਝ ਹੀ ਦਿਨਾਂ ਵਿੱਚ ਉਨ੍ਹਾਂ ਨੇ ਇੱਟਾਂ ਮੰਗਵਾ ਕੇ ਵਿਚਕਾਰ ਦੀ ਕੰਧ ਕੱਢ ਲਈ। ਬੱਸ ਕੰਧ ਕਿਹੀ ਕੱਢੀ ਛੋਟੇ ਲੜਕੇ ਦੀ ਮੱਝ ਉਸ ਦਿਨ ਤੋਂ ਹੀ ਭੂਤਰੀਕ ਰਹਿਣ ਲੱਗੀ ਤੇ ਦੁੱਧ ਉਹਨੇ ਕਿਥੋਂ ਦੇਣਾਂ ਸੀ? ਸਾਰੇ ਸੋਚਣ ਲੱਗੇ ਕਿ ਇਹ ਕੀ ਹੋ ਗਿਆ? ਇਹ ਤਾਂ ਕਿਸੇ ਨੂੰ ਵੀ ਵਿਚਾਰ ਨਾ ਆਈ ਕਿ ਪਸ਼ੂ ਵੀ ਮਨੁੱਖ ਤਰ੍ਹਾਂ ਦੁੱਖ-ਸੁੱਖ, ਸੰਜੋਗ-ਵਿਜੋਗ ਅਤੇ ਆਪਸੀ ਸਾਂਝ ਦਾ ਅਸਰ ਕਬੂਲਦੇ ਹਨ। ਪਹਿਲਾਂ ਓਹੀ ਮੱਝ ਬੜੀ ਖੁਸ਼ ਤੇ ਠੀਕ ਰਹਿੰਦੀ ਸੀ ਕਿਉਂਕਿ ਦੂਸਰੇ ਪਸ਼ੂਆਂ ਦਾ ਸਾਥ ਉਸਨੂੰ ਇਕ ਹੀ ਪਰਿਵਾਰ ਵਾਂਗ ਲੱਗਦਾ ਸੀ। ਜਦੋਂ ਕੰਧ ਨਿਕਲ ਗਈ ਤਾਂ ਉਸ੍ਹਨੂੰ ਉਸਦੇ ਨਾਲ ਦੇ ਪਸ਼ੂ ਨਜ਼ਰ ਨਾ ਆਏ ਤਾਂ ਉਸਨੇ ਉਦਰੇਵੇਂ ਨਾਲ ਹੀ ਦੋ ਦਿਨ ਖੁਸ਼ ਹੋ ਕੇ ਨਾ ਤਾਂ ਚੰਗੀ ਤਰ੍ਹਾਂ ਪੱਠੇ ਖਾਧੇ ਅਤੇ ਨਾ ਹੀ ਖੁਸ਼ ਹੋ ਕੇ ਦੁੱਧ ਦਿੱਤਾ। ਹੌਲੀ ਹੌਲੀ ਅਗਲੇ ਦਿਨ ਆਪ ਹੀ ਸੱਭ ਕੁਝ ਠੀਕ ਹੋ ਗਿਆ। ਫਿਰ ਮੈਂ ਸਾਰੇ ਪਰਿਵਾਰ ਨੂੰ ਦਸਿਆ ਕਿ ਨਜ਼ਰ ਟਪਾਰ ਕੁਝ ਨਹੀਂ ਹੁੰਦਾ ਇਹ ਤਾਂ ਸਭ ਕੁੱਝ ਝੂਠੇ ਵਹਿਮ ਭਰਮ ਹੀ ਹਨ। ਬਾਬੇ ਆਪਾਂ ਨੂੰ ਐਵੇਂ ਵਹਿਮਾਂ ਭਰਮਾਂ ਵਿਚ ਪਾਕੇ ਆਪਣਾ ਤੋਰੀ ਫੁਲਕਾ ਚਲਾਉਂਦੇ ਹਨ। ਪਾਣੀ ਵਿੱਚ ਜਾਂ ਪੇੜੇ ਉਤੇ ਚਾਰ ਫੂਕਾਂ ਮਾਰੀਆਂ ਤੇ ਗੜਵੀ ਦੁੱਧ ਦੀ ਮਾਰ ਲਈ। ਕਦੇ ਕਦੇ ਇਹ ਕੰਮ ਮਾਇਆ ਦੀ ਭੇਟਾ ਤਕ ਵੀ ਪਹੁੰਚ ਜਾਂਦਾ ਹੈ। ਇਸ ਤਰ੍ਹਾਂ ਲੋਕ ਬਾਬਿਆਂ ਕੋਲ ਜਾ ਕੇ ਸਮਾਂ ਤੇ ਧੰਨ ਗਵਾਉਂਦੇ ਹਨ। ਜੇ ਇਨ੍ਹਾਂ ਵਹਿਮਾਂ ਭਰਮਾਂ ਤੋਂ ਬਚਣਾ ਹੈ ਤੇ ਸਤਿਗੁਰੂ ਦੀਆਂ ਖੁਸ਼ੀਆਂ ਲੈਣੀਆਂ ਹਨ ਤਾਂ ਵੱਧ ਤੋਂ ਵੱਧ ਸਵੇਰੇ ਅੰਮ੍ਰਿਤ ਵੇਲੇ ਉਠਕੇ ਗੁਰਬਾਣੀ ਪੜ੍ਹਿਆ ਕਰੋ, ਵਾਹਿਗੁਰੂ ਵਾਹਿਗੁਰੂ ਦਾ ਸਿਮਰਨ ਕਰਿਆ ਕਰੋ, ਸ਼ਾਮ ਨੂੰ ਰਹਿਰਾਸ ਤੇ ਸੋਹਿਲੇ ਦਾ ਪਾਠ ਕਰਿਆ ਕਰੋ ਜਾਂ ਸੁਣਿਆਂ ਕਰੋ ਅਤੇ ਫਿਰ ਅਕਾਲ ਪੁਰਖ ਅੱਗੇ ਅਰਦਾਸ ਕਰਕੇ ਰਾਤ ਨੂੰ ਸੌਂਵੋ।

ਫਿਰ ਵੇਖਣਾ ਕੋਈ ਜਾਦੂ, ਟੂਣਾ, ਨਜ਼ਰ, ਓਪਰੀ ਸ਼ੈਅ ਆਦਿ ਕੋਈ ਵੀ ਤੁਹਾਡੇ ਨੇੜੇ ਨਹੀਂ ਆਵੇਗੀ। ਇਸ ਤਰ੍ਹਾਂ ਬਾਬਿਆਂ ਤੇ ਪੀਰਾਂ ਆਦਿ ਦੇ ਚੱਕਰਵਿਊ ਤੋਂ ਸਦਾ ਲਈ ਬਚੇ ਰਹੋਗੇ।

ਮਾਸਟਰ ਸੁਖਦੇਵ ਸਿੰਘ ਜਾਚਕ
ਖੁੰਡ ਵਾਲਾ ਸੈਣੀਆਂ
9464005685, 8872792650

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

## ਵੇਖ ਸ਼ੀਸ਼ਾ

ਨਾ ਕੋਈ ਸੁੱਤਿਆਂ ਸੁੱਤਿਆਂ ਸੰਤ ਬਣਦਾ,
ਗੱਲ ਮੁੱਕਦੀ, ਗੁਣਾਂ 'ਤੇ, ਜਾਗ ਉੱਤੇ!
ਮਿਹਨਤ ਮਾਲੀ ਦੀ ਰੰਗ ਵਿਖਾਲਦੀ ਏ,
ਤਾਂ ਹੀ ਆਉਂਦੀ ਬਹਾਰ ਹੈ ਬਾਗ, ਉੱਤੇ!
ਏਹਦਾ ਡੰਗਿਆ ਪਾਣੀ ਵੀ ਮੰਗਦਾ ਨਹੀਂ,
ਰੱਖ ਨਜ਼ਰ ਸਿਆਸਤ ਦੇ ਨਾਗ ਉੱਤੇ!
ਅੱਖਾਂ ਮੀਟ ਕੇ ਵੇਖ ਨਾ ਤੂੰ ਸ਼ੀਸ਼ਾ,
ਝਾਤੀ ਕੈਲਵੀ ਪਾ, ਹਰ ਦਾਗ ਉੱਤੇ।

## ਬਿਆਨ

ਨੇਤਾ, ਨਿੱਤ ਹੀ ਨਵੇਂ ਬਿਆਨ ਦਾਗਣ,
ਮੇਰਾ ਜੀਅ ਕਰਦੈ, ਮੈਂ ਵੀ ਬਿਆਨ ਦੇਵਾਂ!
ਕੱਠਾ ਕੀਤੈ, ਖਜ਼ਾਨਾ ਮੈਂ ਅਕਲ ਵਾਲਾ,
ਕਿਉਂ ਨਾ ਹੋਰਨਾਂ ਤਾਈਂ ਗਿਆਨ ਦੇਵਾਂ?
ਜੀਹਨਾਂ ਕੋਲ ਸ਼ਮਸ਼ੀਰ ਨਹੀਂ ਬੁੱਧ ਬਲਦੀ,
ਦੇਵਾਂ, ਮੈਂ ਸ਼ਮਸ਼ੀਰ, ਗਿਆਨ ਦੇਵਾਂ!
ਟੌਹਰ ਮੇਰੀ ਵੀ ਕੈਲਵੀ ਬਣ ਸਕਦੀ,
ਏਧਰ ਥੋੜਾ ਜਿਹਾ ਜੇ ਧਿਆਨ ਦੇਵਾਂ।

## ਪੰਜਾਬੀਆਂ ਨੂੰ ਵੰਗਾਰ

ਆਏ ਧਾੜਵੀ ਦੇਸ਼ ਤੇ ਜਦੋਂ ਚੜ੍ਹਕੇ
ਹਿੱਕਾਂ ਤਾਣ ਪੰਜਾਬੀਓ! ਤੁਸਾਂ ਠੱਲੇ,
ਕੌਡੀ, ਘੋਲ ਸੌਂਚੀ ਤੁਸੀਂ ਖੇਡਦੇ ਹੋ
ਦੁਨੀਆਂ ਕਰੇ ਸਿਫਤਾਂ ਬਈ ਵਾਹ!, ਬੱਲੇ,
ਪੰਜ ਆਬ ਦੇ ਆਬ ਦੀ ਬੁਰੀ ਹਾਲਤ
ਸੋਮੇ ਪਾਣੀ ਦੇ ਹੱਥੋਂ ਨੇ ਖਿਸਕ ਚੱਲੇ।
ਰੋਕੇ ਪਾਣੀ ਨੂੰ ਕੈਲਵੀ ਗੁੱਟ ਫੜਕੇ,
ਪਾਣੀ ਜਾ ਰਿਹਾ ਹੈ ਦੌੜ ਦੌੜ ਥੱਲੇ।

## ਖਹਿਬਾਜ਼ੀ

ਹੋ ਸਕਦੀ ਹੈ ਕਿਵੇਂ ਖੁਸ਼ਹਾਲ ਜ਼ਿੰਦਗੀ
ਰਹਿ ਸਕਦੇ ਅਸੀਂ ਹਾਂ ਕਿਵੇਂ ਰਾਜ਼ੀ?
ਫੈਲੀ ਹੈ ਅਰਾਜਕਤਾ ਦੇਸ਼ ਅੰਦਰ
ਜੜ੍ਹ ਮਜ਼ਹਬਦੀ ਪੁੱਟ ਰਹੇ ਆਪ ਕਾਜ਼ੀ,
ਰਾਜ ਸੱਤਾ ਦੇ ਦੁਰਉਪਯੋਗ ਨੇ ਤੇ,
ਮਾਤ ਪਾ ਦਿੱਤੀ ਸਾਡੀ ਯਾਰ ਬਾਜ਼ੀ,
ਰਲ ਕੈਲਵੀ ਹੰਭਲਾ ਮਾਰਦੇ ਨਹੀਂ
ਖਹਿੜਾ ਛੱਡਦੀ ਸਾਡੀ ਨਹੀਂ ਖਹਿ ਬਾਜ਼ੀ।

---

# ਹਾਸ-ਰਸੀ ਕਾਵਿ ਵਿਅੰਗ

ਰਣਜੀਤ ਆਜ਼ਾਦ ਕਾਂਝਲਾ,
09464697781

---

## ਗਲ ਸੋਨ ਗਾਨੀਆ

ਜਿਉਂ ਜਿਉਂ ਦੁੱਧ ਪਤਲਾ ਤਿਉਂ ਤਿਉਂ ਰੇਟ ਉੱਚਾ,
ਕੀ ਕਰੋਗੇ ਫੇਰ ਕਰਕੇ ਭਲਵਾਨੀਆਂ ਵੇ?
ਸਪਰੇਟੇ ਦੁੱਧ ਦੀਆਂ ਚੁਸਕੀਆਂ ਦੇ ਲੈ ਚੂਸੇ,
ਯਾਦ ਆਉਂਦੀਆਂ ਬੀਤੀਆਂ ਜਵਾਨੀਆਂ ਵੇ!
ਖੱਟੀ ਲੱਸੀ ਵਾਲਾ ਰਿੜਕਣਾ ਜਾਮ ਹੋਇਆ,
ਅੱਖੀਂ ਵੇਖ ਲੋ ਪਤਨ ਨਿਸ਼ਾਨੀਆਂ ਵੇ!
ਆਹਾਰ ਏਦਾਂ ਹੀ ਸਾਡਾ ਜੇ ਰਿਹਾ ਘੱਟਦਾ,
ਕੀ ਪਹਿਨ ਕਰੋਗੇ ਗਲ-ਸੋਨ ਗਾਨੀਆਂ ਵੇ?

## ਦਾਜ ਦੇ ਲੋਭੀ

ਆਪਣੀ ਧੀ ਨੂੰ ਦਿਓ ਤੁਸੀਂ ਜੀਆ ਭਰਕੇ,
ਸਾਨੂੰ ਲੋੜ ਨਾ ਕਿਸੇ ਦਹੇਜ ਦੀ ਹੈ!
ਮੁੰਡਾ ਸੋਨੇ ਦੀ ਡਲੀ ਹੈ ਖਰਾ ਸਾਡਾ,
ਸਾਨੂੰ ਤਾਂ ਇਕੋ ਮੰਗ ਤੁਹਾਡੇ ਪ੍ਰੇਮ ਦੀ ਹੈ!
ਮੁੰਡਾ-ਕੁੜੀ ਵਰਤਣਗੇ ਦਿੱਤਾ ਸਮਾਨ ਥੋੜਾ,
ਸਾਨੂੰ ਮੰਗਣ ਤੋਂ ਉੱਕਾ ਗੁਰੇਜ਼ ਵੀ ਹੈ!
ਦਿਓ ਜੀਅ ਭਰਕੇ ਆਪਣੇ ਜੁਆਈ ਤਾਈਂ,
ਪਤਾ ਲੱਗੇ ਥੋਡਾ ਜਗ 'ਚ ਇਮੇਜ਼ ਕੀ ਹੈ?

## ਸਾਧ ਦਾ ਚੇਲਾ

ਕਿਸੇ ਟਿੱਲੇ ਵਾਲੇ ਸਾਧ ਦਾ ਬਣ ਚੇਲਾ,
ਭੀਖ ਮੰਗਣ ਲਈ ਪਿੰਡ ਵਿਚ ਪਾ ਫੇਰੀ।
ਦੁੱਧ-ਮਲਾਈ ਨਾਲ ਛਕੀਂ ਫੇਰ ਮੰਨ ਮੋਟੇ,
ਸੁਧਰ ਜਾਊਗੀ ਜੁੱਸੇ ਦੀ ਢਾਲ ਤੇਰੀ!
ਵਿਆਹ ਕਰਵਾ ਕੇ ਬੱਚੇ ਨੀਂ ਪਾਲ ਹੋਣੇ,
ਜਿੰਦ ਫਸ ਜੂ ਦੁੱਖਾਂ ਵਿਚਕਾਰ ਤੇਰੀ!
ਸਭ ਬਚਨ ਕਹਿ ਗੁਰੂ ਦਾ ਮੰਨੀ ਆਖਾ,
ਬੇੜੀ ਤਰ ਜੂ ਭਵਜਲੋਂ ਪਾਰ ਤੇਰੀ!

## ਪਿਆਰ ਦੀ ਮੂਰਤ ਮਾਂ

ਸੰਘਣੇ ਪੱਤਰਾਂ ਵਾਲਾ ਬੂਟਾ ਦੁਨੀਆਂ ਉਤੇ ਸਦਾਏ ਮਾਂ।
ਮਾਂ ਤੋਂ ਬਿਨਾ ਕੋਈ ਪਿਆਰ ਨਾ ਦੇਵੇ
ਗਲ ਲਾਏ ਮਾਂ।
ਗਰਭ ਵਿੱਚ ਬੱਚਾ ਪਾਲਣ ਖਾਤਰ
ਸੰਜਮ ਦੇ ਨਾਲ ਖਾਏ ਮਾਂ।
ਪੀੜਾ ਝਲ ਸਰੀਰ ਦੇ ਉੱਪਰ
ਲੱਖ ਲੱਖ ਸ਼ੁਕਰ ਮਨਾਏ ਮਾਂ।
ਆਪ ਪਵੇ ਉਹ ਗਿਲੇ ਥਾਂ ਤੇ ਬੱਚਾ ਸੁਕੇ ਪਾਏ ਮਾਂ।
ਗੋਦੀ ਪਾ ਕੇ ਦੇਵੇ ਲੋਰੀਆਂ ਬੱਚਾ ਭਾਵੇਂ ਸਤਾਏ ਮਾਂ।
ਤੱਤੇ ਠੰਢੇ ਮੌਸਮ ਦੇ ਵਿੱਚ ਮਾਲਸ ਕਰ ਨਹਾਏ ਮਾਂ।
ਅੱਖੋ ਕਦੇ ਪਰੋਖਾ ਹੋਵੇ ਨਜ਼ਰਾਂ ਬਾਹਰ ਟਕਾਏ ਮਾਂ।
ਜਿਨਾ ਚਿਰ ਉਹ ਘਰ ਨਾ ਆਵੇ
ਚਿੰਤਾ ਮਰਦੀ ਜਾਏ ਮਾਂ।
ਸਕੂਲ ਬੱਚੇ ਨੂੰ ਘਲਣ ਵੇਲੇ
ਤਰਲੇ ਉਸ ਦੇ ਪਾਏ ਮਾਂ।
ਪੜ੍ਹ ਲੈ ਬੱਚਾ ਅਫਸਰ ਬਣ ਜੀਂ
ਜੁਗਤੀ ਨਾਲ ਸਮਝਾਏ ਮਾਂ।
ਬੱਚਾ ਭਾਵੇ ਗਾਲੀ ਕੱਢੇ ਤਾਂ ਵੀ ਸਦਕੇ ਜਾਏ ਮਾਂ।
ਦੇਸੀ ਘਿਉ ਦੀ ਚੂਰੀ ਕੁਟਕੇ ਬਸਤੇ ਦੇ ਵਿੱਚ ਪਾਏ ਮਾਂ।
ਭੁੱਖ ਲੱਗੂ ਤੇ ਖਾ ਲਈਂ ਬੱਚਾ ਸਦਕੇ ਵਾਰੀ ਜਾਏ ਮਾਂ।
ਵੱਡਾ ਹੋਇਆ ਮੰਗ, ਵਿਆਇਆ ਗੀਤ ਖੁਸ਼ੀ ਦੇ
ਗਾਏ ਮਾਂ।
ਪੁੱਤ ਕਪੁੱਤ ਜੇ ਹੋ ਜੇ ਕਿਧਰੇ ਦਿਲ ਨਾ ਲਿਆਏ ਮਾਂ।
ਆਪੇ ਸਮਝੂ ਅੱਜੇ ਇਆਣਾ ਏਦਾਂ ਗੱਲ ਚਲਾਏ ਮਾਂ।
ਮਾਂ ਦੀ ਪੂਜਾ ਰੱਬ ਦੀ ਉੱਚੀ ਪੀਰ ਪੈਗੰਬਰ ਜਾਏ ਮਾਂ।
ਝੁਕ ਝੁਕ ਸਜਦੇ ਭੌਰ ਵੀ ਕਰਦਾ ਮਾਤ ਲੋਕ ਤੇ
ਲਿਆਏ ਮਾਂ।

ਕਵੀਸ਼ਰ ਸਵਰਨ ਸਿੰਘ ਭੌਰ
88722-57642, 98761-15587

## ਦੇਸ਼ ਵਾਸੀਓ ਆਪਣਾ ਵਿਰਸਾ....

ਹੋਰ ਕਿਸੇ ਦਾ ਵਿਰਸਾ ਤੱਕ ਕੇ
ਉਹਦੇ ਉਤੇ ਡੁਲੋ ਨਾ।
ਦੇਸ਼ ਵਾਸੀਓ ਆਪਣਾ ਵਿਰਸਾ,
ਭੁਲਕੇ ਵੀ ਤੁਸੀਂ ਭੁੱਲੋ ਨਾ।
ਰਿਸ਼ੀਆਂ ਮੁੰਨੀਆਂ ਗੁਰੂਆਂ ਪੀਰਾਂ,
ਵਿਰਸਾ ਸਾਡਾ ਅਮੀਰ ਬਣਾਇਆ।
ਵੇਦਾਂ ਅਤੇ ਗ੍ਰੰਥਾਂ ਰਾਹੀਂ,
ਸਭ ਨੂੰ ਸਿੱਧੇ ਰਾਹੇ ਪਾਇਆ।
ਉੱਤਮ ਮਨੁੱਖ ਬਣਕੇ ਵਿਚਰੋ,
ਕੱਖਾਂ ਵਾਗੂੰ ਰੁਲੋ ਨਾ।
ਦੇਸ਼ ਵਾਸੀਓ ਆਪਣਾ ਵਿਰਸਾ ....
ਭਗਤ ਸਰਾਭੇ ਉਧਮ ਵਰਗੇ,
ਵਿਰਸੇ ਸਾਡੇ ਦੀ ਸ਼ਾਨ ਬਣੇ।
ਹੱਸਕੇ ਚੁੰਮੇ ਫਾਂਸੀ ਫੰਦੇ,
ਐਵੇਂ ਨਹੀਓ ਮਹਾਨ ਬਣੇ।
ਸਮਾਜ ਤੁਹਾਡਾ ਬਗ ਮਨਾਵੇ,
ਐਨਾ ਵੀ ਤੁਸੀਂ ਖੁਲੋਂ ਨਾ।
ਦੇਸ਼ ਵਾਸੀਓ ਆਪਣਾ ਵਿਰਸਾ ....।
ਆਪਣਾ ਵਿਰਸਾ ਜਿਹੜੀਆਂ ਕੌਮਾਂ
ਦੇਸ਼ ਵਾਸੀਓ ਭੁੱਲ ਨੇ ਜਾਂਦੀਆਂ।
ਅਣਖ ਗ਼ੈਰਤ ਮਰ ਹੈ ਜਾਂਦੀਆਂ।
ਦਰ-ਦਰ ਦੇ ਉਹ ਧੱਕੇ ਖਾਂਦੀਆਂ।
ਸੋਨੇ ਵਰਗਾ ਵਿਰਸਾ ਥੋਡਾ,
ਕੌਡੀਆਂ ਦੇ ਸੰਗ ਤੁਲੋ ਨਾ।
ਦੇਸ਼ ਵਾਸੀਓ ਆਪਣਾ ਵਿਰਸਾ ....।
''ਅਮਰੀਕ ਤਲਵੰਡੀ ਵਾਲੇ ਦੀ,
ਗੱਲ ਤੁਸੀਂ ਦਿਲ 'ਚ ਵਸਾ ਲਵੋ।
ਭੁੱਲੇ ਭਟਕੇ ਲੋਕਾਂ ਤਾਈਂ,
ਵਿਰਸੇ ਦੇ ਅਰਥ ਸਮਝਾ ਦੇਵੋ।
ਦੇਸ਼ ਵਾਸੀਓ ਆਪਣਾ ਵਿਰਸਾ ....।

13 ਅਪ੍ਰੈਲ 1699 ਈ: ਨੂੰ ਖਾਲਸਾ ਪੰਥ ਦੀ ਸਾਜਨਾ ਮੌਕੇ ਅਨੰਦਪੁਰ ਵਿਖੇ ਹਜ਼ਾਰਾਂ ਸ਼ਰਧਾਲੂਆਂ ਨੂੰ ਸੰਬੋਧਨ ਕਰਦੇ ਹੋਏ ਮਹਾਨ ਕ੍ਰਾਂਤੀਕਾਰੀ ਗੁਰੂ ਗੋਬਿੰਦ ਸਿੰਘ ਜੀ ਦੇ ਭਾਸ਼ਨ 'ਤੇ ਅਧਾਰਤ

## ਸਿੰਘ ਗਰਜਨਾ

ਸਰਦਾਰ ਪੰਛੀ
94177-91668

ਬਿਛੀ ਜੋ ਘਾਸ ਧਰਤੀ ਪਰ ਹੈ ਬਨ ਕੇ ਖ਼ਾਰ ਬੋਲੇਗੀ,
ਗ਼ਰੀਬੋਂ ਕੀ ਜ਼ੁਬਾਂ ਬਨ ਕਰ ਮੇਰੀ ਤਲਵਾਰ ਬੋਲੇਗੀ।
ਯਿਹ ਗਰਦਨ ਕਟ ਤੋ ਸਕਤੀ ਹੈ ਮਗਰ ਇਹ ਝੁਕ ਨਹੀਂ ਸਕਤੀ,
ਅਭੀ ਚਮਕੌਰ ਫਿਰ ਸਰਹੰਦ ਕੀ ਦੀਵਾਰ ਬੋਲੇਗੀ।
ਛੁਪਾਏ ਛੁਪ ਨਹੀਂ ਸਕਤੇ ਸ਼ਹੀਦੋਂ ਕੇ ਯਿਹ ਅਫਸਾਨੇ,
ਅਗਰ ਸੂਲੀ ਨ ਬੋਲੇਗੀ ਲਹੂ ਕੀ ਧਾਰ ਬੋਲੇਗੀ।
ਯੁੱਗੋਂ ਤਕ ਰੌਸ਼ਨੀ ਮਿਲਤੀ ਰਹੇਗੀ ਇਨ ਚਿਰਾਗ਼ੋਂ ਸੇ,
ਕਿ ਹਰ ਲੋਅ ਅਪਨੇ ਪਰਵਾਨੋਂ ਕੀ ਜੈ ਜੈਕਾਰ ਬੋਲੇਗੀ।
ਮਿਲਾਨਾ ਆਂਖ ਹੈ ਅਬ ਝੌਂਪੜੀ ਕੋ ਸ਼ੀਸ਼ ਮਹਿਲੋਂ ਸੇ,
ਬਗ਼ਾਵਤ ਕੀ ਯਿਹ ਚਿੰਗਾਰੀ ਸਰੇ-ਦਰਬਾਰ ਬੋਲੇਗੀ।
ਨ ਹੋਗੀ ਪੱਥਰੋਂ ਕੀ ਹੋਗੀ ਪੂਜਾ ਅਬ ਭਗੌਤੀ ਕੀ,
ਜਹਾਂ ਭੀ ਜ਼ੁਲਮ ਬੋਲੇਗਾ ਵਹੀਂ ਤਲਵਾਰ ਬੋਲੇਗੀ।
ਕੋਈ ਰੌਂਦੇ ਨਹੀਂ ਇਨਸਾਨੀਅਤ ਕੋ ਆਪਣੇ ਪੈਰੋਂ ਮੇਂ,
ਕਿ ਗ਼ੈਰਤ ਆਦਮੀ ਕੀ ਬਨ ਕੇ ਪਹਿਰੇਦਾਰ ਬੋਲੇਗੀ।
ਨ ਹੋਗੀ ਪੱਥਰੋਂ ਕੀ ਹੋਗੀ ਪੂਜਾ ਅਰ ਭਗੌਤੀ ਕੀ,
ਜਹਾਂ ਭੀ ਜ਼ੁਲਮ ਬੋਲੇਗਾ ਵਹੀਂ ਤਲਵਾਰ ਬੋਲੇਗੀ।
ਜਹਾਂ ਰਖ ਦੂੰ ਕਦਮ ਅਪਨਾ ਵਹੀਂ ਹੋਗੀ ਹਰ ਇਕ ਮੰਜ਼ਿਲ,
ਮੇਰੇ ਹਰ ਹਰ ਕਦਮ ਕੀ ਗਰਮੀ-ਏ-ਰਫਤਾਰ ਬੋਲੇਗੀ।
ਤੁਮ੍ਹਾਰੇ ਪਾਉਂ ਕੀ ਬੇੜੀ ਜ਼ੁਬਾਂ ਬਨ ਜਾਏਗੀ 'ਪੰਛੀ',
ਰਹੋਗੇ ਤੁਮ ਅਗਰ ਖਾਮੋਸ਼ ਤੋਂ ਝਨਕਾਰ ਬੋਲੇਗੀ।

• • • • • • • • • • •

## ਸੋਹਣੀ ਦਸਤਾਰ ਖਾਲਸੇ ਦੀ ਸ਼ਾਨ ਮਿਤਰੋ

ਕੁਲਦੀਪ ਸਿੰਘ ਪੱਟੀ
ਹੁਸ਼ਿਆਰਪੁਰ

ਸੋਹਣੀ ਦਸਤਾਰ ਖਾਲਸੇ ਦੀ ਸ਼ਾਨ ਮਿਤਰੋ!
ਦਸਤਾਰ ਇਤਿਹਾਸ ਹੈ ਹਿੰਦੋਸਤਾਨ ਮਿਤਰੋ।
ਦਸਤਾਰ ਸਜਾਓ ਬਣੋ ਵਿਦਵਾਨ ਮਿਤਰੋ!
ਸਿੱਖੀ ਸੇਵਕੀ ਦੀ ਇਹ ਪਹਿਚਾਣ ਮਿਤਰੋ।
ਦਸਤਾਰ ਸਜਾਓ ਛਕੋ ਅੰਮ੍ਰਿਤ ਪਾਨ ਮਿਤਰੋ
ਹੋਲਾ, ਵਿਸਾਖੀ ਗੁਰੂ ਗੋਬਿੰਦ ਮਹਾਨ ਮਿਤਰੋ!
ਦਸਤਾਰ ਜੂਝਦੀ ਕੌਮ ਦਾ ਨਿਸ਼ਾਨ ਮਿਤਰੋ।
ਹਰ ਮੈਦਾਨ ਫਤਹਿ ਹੈ ਪਾਉਣ ਮਿਤਰੋ!
ਰਾਜ ਖਾਲਸੇ ਦਾ ਦਸਤਾਰ ਫੁਰਮਾਨ ਮਿਤਰੋ!
ਕਰੇ ਸਤਿਕਾਰ ਦਸਤਾਰ ਦਾ ਜਹਾਨ ਮਿਤਰੋ।
ਨਿਹੰਗ ਸਿੰਘ ਦਸਤਾਰ ਬਿਆਨ ਮਿਤਰੋ!
ਫੌਜ ਲਾਡਲੀ ਗੁਰੂ ਦੀ ਇਮਤਿਹਾਨ ਮਿਤਰੋ।
ਦਸਤਾਰ ਮੁਕਾਬਲੇ ਸਿੱਖੀ ਦੀ ਸ਼ਾਨ ਮਿਤਰੋ!
ਸਿੱਖ ਪਨੀਰੀ ਸਿਰ ਦਸਤਾਰ ਸਜਾਉਣ ਮਿਤਰੋ।
ਦਸਤਾਰ ਪਿਛੇ ਹੋਣ ਕੌਮਾਂ ਕੁਰਬਾਨ ਮਿਤਰੋ!
ਸਿੱਖ ਇਤਿਹਾਸ ਦਸਤਾਰ ਨੂੰ ਮਾਣ ਮਿਤਰੋ।
ਗੁਰੂ ਹਰਗੋਬਿੰਦ ਸਾਹਿਬ ਦਸਤਾਰ ਸਜਾਉਣ ਮਿਤਰੋ!
ਗੁਰੂ ਗੱਦੀ ਤੇ ਮੀਰੀ ਪੀਰੀ ਲਹਿਰ ਚਲਾਉਣ ਮਿਤਰੋ।
ਦਸਤਾਰ ਸਿੰਘਾਂ ਦੇ ਹੌਸਲੇ ਵਧਾਉਣ ਮਿਤਰੋ!
ਸਿੱਖ ਵਖਰੀ ਕੌਮ ਹੋਂਦ ਜਿਤਾਉਣ ਮਿਤਰੋ।

• • • • • • • • • • •

## ਅੰਮ੍ਰਿਤ ਵੇਲਾ-ਨਾਮ ਦਾ ਵੇਲਾ

ਵਾਹਵਾ ਅੰਮ੍ਰਿਤ ਵੇਲਾ ਤੇਰੇ ਨਾਮ ਲੈਣ ਦਾ ਵੇਲਾ,
ਨਾ ਕੋਈ ਰੌਲਾ ਰੱਪਾ ਕਿਧਰੇ, ਨਾ ਕੋਈ ਹੋਰ ਝਮੇਲਾ।
ਚੁਪ ਚਾਂ ਸਾਰੇ ਪਸਰੀ ਹੋਈ, ਜੱਗ ਦੀ ਹੋਂਦ ਨਾ ਦਿਸਦੀ,
ਤੂੰ ਹੀ ਤੂੰ ਹੀ ਚਾਰੇ ਪਾਸੇ, ਲੋੜ ਹੋਰ ਹੈ ਕਿਸਦੀ?
ਨੇੜਾ ਤੇਰਾ ਮਾਣਾਂ, ਹੋ ਜਾਏ, ਹੁਣ ਤੇਰੇ ਸੰਗ ਮੇਲਾ,
ਵਾਹਵਾ ਅੰਮ੍ਰਿਤ ਵੇਲਾ ਤੇਰੇ ਨਾਮ ਲੈਣ ਦਾ ਵੇਲਾ।
ਹੋਰ ਕਿਸੇ ਦੀ ਸੋਚ ਨਾ ਕੋਈ, ਤੇਰਾ ਨਾਮ ਧਿਆਵਾਂ,
ਏਸ ਖਲਾ ਵਿਚ ਅੰਦਰ ਬਾਹਰ, ਤੈਨੂੰ ਦਾਤਾ ਪਾਵਾਂ।
ਰਿਸ਼ਤੇ ਨਾਤੇ ਹੋਰ ਨਾ ਕੋਈ, ਤੂੰ ਹੀ ਬਸ ਅਕੇਲਾ,
ਵਾਹਵਾ ਅੰਮ੍ਰਿਤ ਵੇਲਾ ਤੇਰੇ ਨਾਮ ਲੈਣ ਦਾ ਵੇਲਾ।
ਨਾਮ ਲਵਾਂ ਆਨੰਦ ਬੜਾ ਹੈ ਅੰਮ੍ਰਿਤ ਵਰ੍ਹੇ ਚੌਫੇਰੇ,
ਵਾਤਾਵਰਨ ਸੁਗੰਧਿਤ ਹੋਇਆ ਭਾਗ ਖੁਲ੍ਹ ਗਏ ਮੇਰੇ।
ਤੇਰੀ ਹੋਂਦ ਜੋ ਪ੍ਰਗਟ ਹੋਈ, ਚਾਹੀਦਾ ਕਿਉਂ ਧੇਲਾ,
ਵਾਹਵਾ ਅੰਮ੍ਰਿਤ ਵੇਲਾ ਤੇਰੇ ਨਾਮ ਲੈਣ ਦਾ ਵੇਲਾ।
ਅਪਣੇ ਸੰਗ ਇਉਂ ਜੋੜੀਂ ਰੱਖੀਂ, ਮਿਹਰ ਕਰੀਂ ਮੇਰੇ ਸਾਈਂ,
ਤੁੱਧ ਬਿਨ ਕੁਝ ਚੰਗਾ ਨਾ ਲੱਗਦਾ, ਅਪਣੇ ਨਾਮ ਰਸਾਈਂ।
ਤੁੱਧ ਮਿਲਕੇ ਮਿਟ ਜਾਣਾ ਚੰਗਾ, ਏਹੋ ਵਕਤ ਸੁਹੇਲਾ,
ਵਾਹਵਾ ਅੰਮ੍ਰਿਤ ਵੇਲਾ ਤੇਰੇ ਨਾਮ ਲੈਣ ਦਾ ਵੇਲਾ।

ਡਾ: ਦਲਵਿੰਦਰ ਸਿੰਘ
ਗਰੇਵਾਲ

# ਸਹਿਯੋਗੀਆਂ ਦੇ ਪੱਤਰ

ਸਤਿਕਾਰ ਯੋਗ ਸੰਪਾਦਕ ਜੀ

ਗੁਰ ਫਤਹਿ ਪ੍ਰਵਾਨ ਕਰਨੀ ਜੀ,

ਆਪ ਜੀ ਵੱਲੋਂ ਭੇਜਿਆ ਮੈਗਜ਼ੀਨ ਲਗਾਤਾਰ ਮਿਲ ਰਿਹਾ ਹੈ। ਆਪ ਜੀ ਭਾਈ ਦਿੱਤ ਸਿੰਘ ਦੇ ਨਾਂ 'ਤੇ ਪੱਤ੍ਰਿਕਾ ਸ਼ੁਰੂ ਕਰਕੇ ਬਹੁਤ ਵੱਡਾ ਕਾਰਜ ਕਰ ਰਹੇ ਹੋ। ਭਾਈ ਦਿੱਤ ਸਿੰਘ ਜੀ ਬਾਰੇ ਆਮ ਲੋਕਾਂ ਨੂੰ ਜਾਣਕਾਰੀ ਬਹੁਤ ਘੱਟ ਹੈ।

ਕਰਨੈਲ ਸਿੰਘ ਐਮ.ਏ.

• • • • • • • • • • • •

ਪਰਮ ਸਤਿਕਾਰਯੋਗ

ਮੁੱਖ ਸੰਪਾਦਕ ਸਾਹਿਬ ਜੀਓ,

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਜਦੋਂ ਸਮਾਜ ਦੇ ਵਿਚੋਂ ਚੌਹੀਂ ਪਾਸੀਂ ਨਿਘਾਰ ਹੀ ਨਿਘਾਰ ਹੋਵੇ ਉਦੋਂ ਤੁਹਾਡੇ ਵਰਗੀ ਮਹਾਨ ਸ਼ਖਸੀਅਤ ਵਲੋਂ ਇਕ ਪਿਆਰੇ ਜਿਹੇ ਮੈਗਜ਼ੀਨ ਰਾਹੀਂ ਗਿਆਨ ਦੇ ਦੀਪ ਜਗਾਉਣੇ ਬਹੁਤ ਹੀ ਮਹੱਤਵਪੂਰਨ ਅਤੇ ਪਵਿੱਤਰ ਕਾਰਜ ਹੋ ਨਿਬੜਦਾ ਹੈ। ਜਿਸ ਦੀ ਬੇਹੱਦਲੋੜ ਹੈ। ਸਮਾਜ ਸੁਧਾਰਕ ਅਤੇ ਇੱਕ ਚਿੰਤਕ ਦੇ ਜੋ ਫਰਜ਼ ਹਨ ਉਹ ਤੁਸੀਂ ਬੜੇ ਖੂਬਸੂਰਤ ਢੰਗ ਨਾਲ ਨਿਭਾ ਰਹੇ ਹੋ। ਤੁਹਾਡੇ ਮਾਂ ਬਾਪ ਅਤੇ ਤੁਹਾਡੇ ਸੂਝਵਾਨ ਉਸਤਾਦਾਂ ਅੱਗੇ ਆਪਣਾ ਸਿਰ ਝੁਕਾਉਂਦਾ ਹਾਂ ਜਿਨ੍ਹਾਂ ਨੇ ਤੁਹਾਡੇ ਵਿੱਚ ਐਨੀ ਉੱਚੀ ਸੁੱਚੀ ਸੋਚ ਭਰੀ ਹੈ।

ਅਮਰੀਕ ਸਿੰਘ 'ਤਲਵੰਡੀ'

• • • • • • • • • • • •

**ਸੇਵਕ ਕੋ ਸੇਵਾ ਬਣ ਆਈ, ਹੁਕਮ ਬੂਝ ਪਰਮ ਪਦ ਪਾਈ**

ਸਤਿਕਾਰ ਯੋਗ ਪਰਮ ਪਿਆਰੇ ਸੇਵਕ ਜੀ, .

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਭਾਵੇਂ ਉਮਰ ਵਿੱਚ ਆਪ ਮੇਰੇ ਤੋਂ ਕਾਫੀ ਛੋਟੇ ਹੋ ਫਿਰ ਵੀ ਮੈਂ ਆਪ ਜੀ ਦਾ ਬਹੁਤ ਸਤਿਕਾਰ ਕਰਦਾ ਹਾਂ ਅਤੇ ਆਪ ਜੀ ਤੇ ਮਾਣ ਵੀ ਕਰਦਾ ਹਾਂ। ਕਿਉਂ! ਜੋ ਤੁਸੀਂ ਐਡੇ ਵੱਡੇ ਕਾਰਜ ਨੂੰ ਸਿਰੇ ਚਾੜ੍ਹ ਰਹੇ ਹੋ ਜਿਹੜਾ ਕਿ ਮੇਰੇ ਖਿਆਲ ਵਿੱਚ ਕਿਸੇ ਹੋਰ ਲਈ ਕਰਨਾ ਅਸੰਭਵ ਸੀ। ਇਹ ਕਾਰਜ ਵੀ ਅਜੇਹਾ ਕਿ ਲੰਮੇ ਸਮੇਂ ਤੋਂ ਭੁਲੇ ਵਿਸਰੇ ਮਹਾਨ ਸਿੱਖ ਵਿਦਵਾਨ ਤੇ ਕਰਮਸ਼ੀਲ ਵਿਅਕਤੀ ਭਾਈ ਦਿੱਤ ਸਿੰਘ ਜੀ ਗਿਆਨੀ, ਜਿਸ ਨੇ ਆਪਣੀ ਅਣਥੱਕ ਮਿਹਨਤ ਸਦਕਾ ਸਿੱਖ ਕੌਮ ਦੀ ਡੁੱਬ ਰਹੀ ਬੇੜੀ ਨੂੰ ਮੰਝਧਾਰ ਵਿਚੋਂ ਕੱਢ, ਫਿਰ ਪੱਤਨ 'ਤੇ ਲਾ ਦਿਤਾ, ਜਿਸ ਦਾ ਪਰਤੱਖ ਪ੍ਰਮਾਣ ਕਿ ਸਾਡੀ ਹੋਂਦ ਅੱਜ ਕਾਇਮ ਹੈ। ਤੁਹਾਡਾ ਮਾਣ ਸਤਿਕਾਰ ਵੀ ਇਸੇ ਲਈ ਕੀਤਾ ਜਾ ਰਿਹਾ ਹੈ ਕਿ ਤੁਸੀਂ ਵਾਕਿਆ ਹੀ ਇਕ ਨਿਰਲੇਪ ਸੇਵਕ ਬਣ ਕੇ, ਸੇਵਾ ਕਰਕੇ, ਸਾਡੇ ਵਰਗਿਆਂ ਦੀ ਅਗਵਾਈ ਕਰ ਰਹੇ ਹੋ ਤੇ ਪੰਥ ਨੂੰ ਚੜ੍ਹਦੀ ਕਲਾ ਵਲ ਲਿਜਾਣ ਵਿੱਚ ਆਪਣਾ ਪੂਰਾ ਤਾਣ ਲਗਾ ਰਹੇ ਹੋ। ਵਾਹਿਗੁਰੂ ਅਗੇ ਅਰਦਾਸ ਬੇਨਤੀ ਹੈ ਕਿ ਗੁਰੂ ਮਹਾਰਾਜ ਦੇ ਵਾਕ ਅਨੁਸਾਰ, ਸੇਵਾ ਬਣ ਆਵੇ ਤੇ ਤੁਹਾਨੂੰ ਪਰਮ ਪਦਵੀ ਪ੍ਰਾਪਤ ਹੋਵੇ।

ਤੁਹਾਡੀ ਰੁਝੇਵਿਆਂ ਭਰੀ ਜ਼ਿੰਦਗੀ ਨੂੰ ਧਿਆਨ ਵਿੱਚ ਰੱਖਦਿਆਂ ਏਸ ਵਿਸ਼ੇ ਨੂੰ ਏਥੇ ਹੀ ਸਮਾਪਤ ਕਰਦਾ ਹਾਂ ਤੇ ਵਾਹਿਗੁਰੂ ਅਗੇ ਅਰਦਾਸ ਕਰਦਾ ਹਾਂ ਕਿ ਤੁਹਾਨੂੰ ਹਿੰਮਤ, ਤੰਦਰੁਸਤੀ ਤੇ ਲੰਮੀ ਉਮਰ ਬਖਸ਼ੇ ਤਾਂ ਜੋ ਤੁਸੀਂ ਆਪਣੀ ਛੋਹੀ ਹੋਈ ਸੇਵਾ ਨੂੰ ਅਣਥੱਕ ਸੇਵਕ ਬਣ ਕੇ ਨਿਭਾਉਂਦੇ ਰਹੋ।

ਕ੍ਰਿਪਾਲ ਸਿੰਘ
ਅੰਮ੍ਰਿਤ ਸਪੋਰਟਸ
S.C.O. 6, Sector 15, Chandigarh
0172-5072937

• • • • • • • • • • • •

ਸਤਿਕਾਰਯੋਗ ਪ੍ਰਿ: ਨਸੀਬ ਸਿੰਘ 'ਸੇਵਕ'

ਸਤਿ ਸ੍ਰੀ ਅਕਾਲ।

ਬੇਨਤੀ ਹੈ ਕਿ ਵਿਸ਼ੇ ਦੇ ਸਬੰਧ ਵਿੱਚ ਮੈਂ ਆਪਣੀ ਇੱਕ ਤਾਜ਼ਾ ਤੇ ਮੌਲਿਕ ਰਚਨਾ ਨਾਲ ਨੱਥੀ ਕਰਕੇ ਭੇਜ ਰਿਹਾ ਹਾਂ। ਹੱਥਲੀ ਲਿਖਤ ਦੁਆਰਾ ਮੈਂ ਸਿੱਖ ਕੌਮ ਦਾ ਧਿਆਨ, ਹਕੀਮ ਅੱਲ੍ਹਾ ਯਾਰ ਖਾਂ ਜੋਗੀ ਵੱਲੋਂ, ਇੱਕ ਸਦੀ ਪਹਿਲਾਂ ਸੰਨ 1913 ਈ: ਵਿੱਚ, ਸਾਕਾ ਸਰਹਿੰਦ ਬਾਰੇ ਲਿਖੀ ਨਜ਼ਮ-'ਸ਼ਹੀਦਾਨਿ ਵਫ਼ਾ' ਵੱਲ ਦਿਵਾਉਣਾ ਚਾਹੁੰਦਾ ਹਾਂ। ਛੋਟੇ ਸਾਹਿਜ਼ਾਦਿਆਂ ਦੀ ਸ਼ਹਾਦਤ ਬਾਰੇ ਸੁੱਚੇ ਹੰਝੂਆਂ ਵਿੱਚ ਭਿੱਜੀ ਇਸ ਨਜ਼ਮ ਨੇ ਲਾਮਿਸਾਲ ਮਕਬੂਲੀਅਤ ਹਾਸਲ ਕੀਤੀ ਹੈ। ਇਸ ਬਾਰੇ ਕੋਈ ਦੋ ਰਾਵਾਂ ਨਹੀਂ ਕਿ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਇੱਕ ਸਦੀ ਪਹਿਲਾਂ ਲਿਖੀ ਗਈ ਇਸ ਨਜ਼ਮ ਦੇ ਪੱਧਰ ਦੀ ਨਜ਼ਮ ਹੁਣ ਤੱਕ ਕਿਸੇ ਹੋਰ ਸ਼ਾਇਰ ਨੂੰ ਲਿਖਣੀ ਨਸੀਬ ਨਹੀਂ ਹੋਈ।

ਦਰਅਸਲ, ਅੱਲ੍ਹਾ ਯਾਰ ਨੂੰ ਸਾਹਿਬਜ਼ਾਦਿਆਂ ਦੀ ਸ਼ਹਾਦਤ ਵਿਚੋਂ 'ਕਰਬਲਾਂ ਦੀ ਜੰਗ' ਦੇ ਦ੍ਰਿਸ਼ ਨਜ਼ਰ ਆਏ। ਗੱਲ ਕੀ, ਜੋਗੀ ਜੀ ਵੱਲੋਂ ਸ਼ਰਧਾ ਤੇ ਪਿਆਰ ਦੀਆਂ ਅਤਿ ਡੂੰਘਾਣਾਂ ਵਿੱਚ ਵਹਿ ਕੇ ਲਿਖੀ ਇਸ ਯਾਦਗਾਰੀ ਨਜ਼ਮ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਘਟਨਾ ਨੂੰ ਲੋਕਾਂ ਦੇ ਸਾਂਝੇ ਦਰਦ ਦੀ ਆਵਾਜ਼ ਬਣਾ ਦਿੱਤਾ ਹੈ, ਯਾਨੀ ਸਮੁੱਚੀ ਮਾਨਵਤਾ ਦੀ ਸਾਂਝੀ ਵਿਰਾਸਤ ਬਣਾ ਦਿੱਤਾ ਹੈ।

ਅੱਲ੍ਹਾ ਯਾਰ ਖਾਂ ਜੋਗੀ ਦਾ ਸਿੱਖ ਸ਼ਹਾਦਤ ਦੇ ਫਲਸਫੇ ਨੂੰ ਨਿਰਮਲ ਰੂਪ ਵਿੱਚ ਲੋਕਾਂ ਤੱਕ ਪਹੁੰਚਾਉਣਾ, ਇਸ ਮੁਸਲਮਾਨ ਸੂਫੀ ਸ਼ਾਇਰ ਦੀ ਸਿੱਖ ਕੌਮ ਨੂੰ ਇਕ ਵੱਡੀ ਦੇਣ ਹੈ। ਪਰ ਅਸੀਂ ਇਸ ਲਾਸਾਨੀ ਸ਼ਾਇਰ ਦੀ ਕੁਰਬਾਨੀ ਦਾ ਕੀ ਮੁੱਲ ਪਾਇਆ ਹੈ? ਲੇਖ ਦੇ ਅੰਤ ਵਿੱਚ ਇਸ ਸਵਾਲ ਨੂੰ ਆਪਣੀ ਤੁੱਛ ਜਿਹੀ ਸੂਝ ਦੁਆਰਾ ਗੱਲ ਕਰਦਿਆਂ, ਇਹ ਅਪੀਲ ਕੀਤੀ ਗਈ ਹੈ ਕਿ ਇਸ ਨਜ਼ਮ ਦੀ ਪਹਿਲੀ ਸ਼ਤਾਬਦੀ ਦੇ ਅਵਸਰ 'ਤੇ ਸਾਲ 2012-13 ਦੌਰਾਨ ਸਮਾਗਮਾਂ ਦੀ ਇੱਕ ਲੜੀ ਦਾ ਆਯੋਜਨ ਕੀਤਾ ਜਾਵੇ, ਤਾਂ ਕਿ ਇਸ ਅਲਵੇਲੇ ਸ਼ਾਇਰ ਦੀ ਯਾਦ ਨੂੰ ਸਿੱਖ ਹਿਰਦਿਆਂ ਵਿੱਚ ਵਸਾਇਆ ਜਾ ਸਕੇ ਅਤੇ ਉਸ ਦੀ ਸਾਡੇ ਸਿਰ ਚੜ੍ਹੀ ਕਰਜ਼ ਦੀ ਪੰਡ ਨੂੰ ਉਤਾਰਿਆ ਜਾ ਸਕੇ।

ਡਾ. ਹਰਚੰਦ ਸਿੰਘ 'ਸਰਹਿੰਦੀ'

# ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 163ਵੇਂ ਜਨਮ ਦਿਨ ਨੂੰ ਸਮਰਪਿਤ ਸਮਾਗਮਾਂ ਦੀ ਰਿਪੋਰਟ

ਗਿਆਨੀ ਦਿੱਤ ਸਿੰਘ ਇੰਟਰਨੈਸ਼ਨਲ ਮੈਮੋਰੀਅਲ ਸੁਸਾਇਟੀ ਅਤੇ ਅਦਾਰਾ ਭਾਈ ਦਿੱਤ ਪੱਤ੍ਰਿਕਾ (ਮਾਸਿਕ ਪੰਜਾਬੀ) ਵੱਲੋਂ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 163ਵੇਂ ਜਨਮ ਦਿਨ ਨੂੰ ਸਮਰਪਿਤ ਦੋ-ਦਿਨਾਂ ਸਮਾਗਮ ਗੁਰਦੁਆਰਾ ਧੰਨ ਧੰਨ ਬਾਬਾ ਦੀਪ ਸਿੰਘ ਜੀ ਸ਼ਹੀਦ, ਪਿੰਡ ਸੋਲਖੀਆਂ (ਰੋਪੜ) ਵਿਖੇ ਮੁੱਖ ਸੇਵਾਦਾਰ ਸੰਤ ਬਾਬਾ ਸਰੂਪ ਸਿੰਘ ਜੀ ਦੇ ਸਹਿਯੋਗ ਨਾਲ ਕਰਵਾਏ ਗਏ। 20 ਅਪ੍ਰੈਲ, 2013 ਦਿਨ, ਸ਼ਨੀਵਾਰ ਨੂੰ ਬੱਚਿਆਂ ਦੇ ਦੋ ਗਰੁਪਾਂ ਵਿੱਚ 'ਦਸਤਾਰ ਸਜਾਓ ਮੁਕਾਬਲੇ' ਕਰਵਾਏ ਗਏ। ਜਿਸ ਵਿੱਚ ਤਕਰੀਬਨ 100 ਬੱਚਿਆਂ ਨੇ ਭਾਗ ਲਿਆ। ਪਹਿਲੇ ਗਰੁਪ ਵਿੱਚ ਅਮਨਪ੍ਰੀਤ ਸਿੰਘ, ਦਮਨਜੀਤ ਸਿੰਘ ਅਤੇ ਜਸਕਰਨਦੀਪ ਸਿੰਘ ਨੇ, ਦੂਜੇ ਗਰੁੱਪ ਵਿੱਚ ਪਵਨਦੀਪ ਸਿੰਘ. ਇਕਬਾਲ ਸਿੰਘ ਅਤੇ ਗੁਰਪ੍ਰੀਤ ਸਿੰਘ ਨੇ ਕ੍ਰਮਵਾਰ ਪਹਿਲਾ, ਦੂਜਾ ਅਤੇ ਤੀਜਾ ਇਨਾਮ ਜਿੱਤਿਆ। ਜੇਤੂ ਬੱਚਿਆਂ ਨੂੰ ਮੋਮੈਂਟੋ, ਸਾਰਟੀਫਿਕੇਟ, ਕੈਸ਼, ਸਿਰੋਪਾ ਅਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਸਨਮਾਨਿਆ ਗਿਆ। ਹੋਰ 9 ਬੱਚਿਆਂ ਨੂੰ ਹੌਂਸਲਾ ਵਧਾਓ ਇਨਾਮ ਦਿੱਤੇ ਗਏ ਜਿਸ ਵਿੱਚ ਮੋਮੈਂਟੋ, ਸਾਰਟੀਫਿਕੇਟ, ਸਿਰੋਪਾ ਅਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਸਨਮਾਨਿਆ ਗਿਆ। ਬਾਕੀ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਸਾਰਟੀਫਿਕੇਟ ਅਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਸਨਮਾਨਿਆ ਗਿਆ। ਜੱਜਾਂ ਦੀ ਭੂਮਿਕਾ ਜਸਪਾਲ ਸਿੰਘ ਕੰਵਲ, ਬਲਜੀਤ ਸਿੰਘ ਫਿੱਡਿਆਂਵਾਲਾ ਅਤੇ ਸ਼ਮਸ਼ੇਰ ਸਿੰਘ ਨੇ ਨਿਭਾਈ। ਇਨਾਮਾਂ ਦੀ ਵੰਡ ਗੁਰਦੁਆਰਾ ਸਾਹਿਬ ਦੇ ਮੁੱਖ ਸੇਵਾਦਾਰ ਸੰਤ ਬਾਬਾ ਸਰੂਪ ਸਿੰਘ ਅਤੇ ਨਸੀਬ ਸਿੰਘ ਸੇਵਕ ਨੇ ਨਿਭਾਈ।

ਦੂਸਰੇ ਦਿਨ 21 ਅਪ੍ਰੈਲ, 2013, ਐਤਵਾਰ ਨੂੰ ਕੀਰਤਨ, ਕਵੀਸ਼ਰੀ ਅਤੇ ਢਾਡੀ ਦਰਬਾਰ ਸਜਾਏ ਗਏ। ਇਸ ਸਮਾਗਮ ਵਿੱਚ ਸਿੱਖ ਕੌਮ ਦੇ ਸ਼੍ਰੋਮਣੀ ਢਾਡੀ ਜਥਾ ਜਸਪਾਲ ਸਿੰਘ ਤਾਨ, ਰਾਗੀ ਜਥਾ ਬੀਬੀ ਸੁਖਪਾਲ ਕੌਰ ਮੁਹਾਲੀ, ਹਜ਼ੂਰੀ ਰਾਗੀ ਜੱਥਾ ਭਾਈ ਗੁਰਮੀਤ ਸਿੰਘ, ਕਥਾ ਵਾਚਕ ਭਾਈ ਮਨਦੀਪ ਸਿੰਘ, ਭਾਈ ਰਛਪਾਲ ਸਿੰਘ (ਕਾਲੇ ਅੰਬ ਵਾਲੇ), ਭਾਈ ਮਹਿੰਗਾ ਸਿੰਘ, ਕਵੀਸ਼ਰੀ ਜਥਾ ਭਾਈ ਧਿਆਨ ਸਿੰਘ ਰੰਗੀਲਾ ਨੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਮੌਕੇ ਛੋਟੀ ਬੱਚੀ ਹਰਸਿਮਰਨ ਕੌਰ ਨੇ ਕਵਿਤਾ ਪੜ੍ਹੀ। ਸ਼ਮਸ਼ੇਰ ਸਿੰਘ ਨਨਹੇੜੀਆਂ ਨੇ ਗਿਆਨੀ ਜੀ ਦੇ ਜੀਵਨ ਅਤੇ ਉਨ੍ਹਾਂ ਦੇ ਸਿਰਜੇ ਸਾਹਿਤ 'ਤੇ ਜਾਣਕਾਰੀ ਭਰਪੂਰ ਚਾਨਣਾ ਪਾਇਆ। ਇਸ ਮੌਕੇ ਸੁਸਾਇਟੀ ਵੱਲੋਂ ਪੰਜਾਬ ਸਰਕਾਰ ਤੋਂ ਭਾਈ ਦਿੱਤ ਸਿੰਘ ਯੂਨੀਵਰਸਿਟੀ ਬਣਾਉਣ ਦੀ ਮੰਗ ਕੀਤੀ। ਗੁਰਦੁਆਰਾ ਸਾਹਿਬ ਦੇ ਮੁੱਖ ਸੇਵਾਦਾਰ ਬਾਬਾ ਸਰੂਪ ਸਿੰਘ ਜੀ, ਭਾਈ ਸੁਖਵਿੰਦਰ ਸਿੰਘ ਜੀ, ਭਾਈ ਅਵਤਾਰ ਸਿੰਘ ਜੀ ਅਤੇ ਹੋਰ ਸੇਵਾਦਾਰਾਂ ਨੇ ਆਪਣਾ ਪੂਰਨ ਸਹਿਯੋਗ ਦਿੱਤਾ। ਇਨ੍ਹਾਂ ਤੋਂ ਇਲਾਵਾ ਵੈਦ ਸੁਖਜਿੰਦਰ ਸਿੰਘ ਯੋਗੀ ਅਤੇ ਬਾਬਾ ਬਲਬੀਰ ਸਿੰਘ ਮਾਣਕਪੁਰ ਸ਼ਰੀਫ ਨੇ ਵੀ ਸਹਿਯੋਗ ਦਿੱਤਾ। ਗਿਆਨੀ ਦਿੱਤ ਸਿੰਘ ਜੀ ਦੇ ਲਿਟਰੇਚਰ ਸਟਾਲ ਦੀ ਸੇਵਾ ਬੀਬੀ ਕਰਮਜੀਤ ਕੌਰ ਮਾਣਕਪੁਰ ਸ਼ਰੀਫ ਅਤੇ ਬੀਬੀ ਪਰਮਜੀਤ ਕੌਰ ਮਾਣਕਪੁਰ ਸ਼ਰੀਫ ਨੇ ਨਿਭਾਈ। ਇਸ ਮੌਕੇ ਫਾਸਟ-ਵੇ ਮੂਵੀਜ਼ ਚੈਨਲ ਅਤੇ ਮੇਰਾ ਪੰਜਾਬ ਮੈਗਜ਼ੀਨ ਨੇ ਪ੍ਰੋਗਰਾਮ ਦੀ ਰਿਕਾਰਡਿੰਗ ਕੀਤੀ। ਦੋਨੋਂ ਹੀ ਸਮਾਗਮਾਂ ਦੀ ਸਟੇਜ ਦੀ ਸੇਵਾ ਅਵਤਾਰ ਸਿੰਘ ਮਹਿਤਪੁਰੀ ਨੇ ਬੜੇ ਹੀ ਸੁਚੱਜੇ ਢੰਗ ਨਾਲ ਨਿਭਾਈ। ਸੁਸਾਇਟੀ ਅਤੇ ਪੱਤ੍ਰਿਕਾ ਦੇ ਪ੍ਰਬੰਧਕ ਪ੍ਰਿੰਸੀਪਲ ਨਸੀਬ ਸਿੰਘ ਸੇਵਕ, ਅਵਤਾਰ ਸਿੰਘ ਮਹਿਤਪੁਰੀ, ਜਸਪਾਲ ਸਿੰਘ ਕੰਵਲ, ਸ਼ਮਸ਼ੇਰ ਸਿੰਘ, ਬਲਜੀਤ ਸਿੰਘ ਫਿਡਿਆਂਵਾਲਾ, ਇੰਜੀ: ਸੁਰਜਣ ਸਿੰਘ ਜੱਸਲ ਅਤੇ ਹੋਰ ਸੱਜਣਾਂ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

ਅਵਤਾਰ ਸਿੰਘ ਮਹਿਤਪੁਰੀ

ਸੰਪਾਦਕ

---

*ਸਫਾ 35 ਦੀ ਬਾਕੀ*

ਸਿਪਾਹੀਆਂ ਦੀ ਸੇਵਾ ਕਰ ਸਕਿਆਂ ਹਾਂ।

ਜੰਗ ਸ਼ੁਰੂ ਹੋਏ ਨੂੰ ਦੋ ਸਾਲ ਹੋ ਚੁੱਕੇ ਹਨ। ਹੁਣ 1916 ਈਸਵੀ ਵਿੱਚ ਜਦ ਮੈਂ ਇਹ ਕਿਤਾਬ ਛਪਣ ਲਈ ਭੇਜ ਰਿਹਾ ਹਾਂ, ਇਸ ਵੇਲੇ ਵੀ ਜੰਗ ਜਾਰੀ ਹੈ। ਇਸ ਜੰਗ ਦਾ ਨਤੀਜਾ ਕੁਝ ਵੀ ਨਿਕਲੇ, ਪਰ ਇਹ ਸਿੱਖ ਕੌਮ, ਆਪਣੀ ਜੁੱਰਤ ਬਹਾਦਰੀ ਤੇ ਇਖਲਾਕ ਸਦਕਾ, ਯੂਰਪ ਦੇ ਰਹਿਣ ਵਾਲਿਆਂ ਅੰਦਰ ਸਦਾ ਸਤਕਾਰੀ ਜਾਵੇਗੀ।

# ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 163ਵੇਂ ਜਨਮ ਦਿਨ ਨੂੰ ਸਮਰਪਿਤ ਸਮਾਗਮਾਂ ਦੀ ਰਿਪੋਰਟ

ਗਿਆਨੀ ਦਿੱਤ ਸਿੰਘ ਇੰਟਰਨੈਸ਼ਨਲ ਮੈਮੋਰੀਅਲ ਸੁਸਾਇਟੀ ਅਤੇ ਅਦਾਰਾ ਭਾਈ ਦਿੱਤ ਪੱਤ੍ਰਿਕਾ (ਮਾਸਿਕ ਪੰਜਾਬੀ) ਵੱਲੋਂ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 163ਵੇਂ ਜਨਮ ਦਿਨ ਨੂੰ ਸਮਰਪਿਤ ਦੋ-ਦਿਨਾਂ ਸਮਾਗਮ ਗੁਰਦੁਆਰਾ ਧੰਨ ਧੰਨ ਬਾਬਾ ਦੀਪ ਸਿੰਘ ਜੀ ਸ਼ਹੀਦ, ਪਿੰਡ ਸੋਲਖੀਆਂ (ਰੋਪੜ) ਵਿਖੇ ਮੁੱਖ ਸੇਵਾਦਾਰ ਸੰਤ ਬਾਬਾ ਸਰੂਪ ਸਿੰਘ ਜੀ ਦੇ ਸਹਿਯੋਗ ਨਾਲ ਕਰਵਾਏ ਗਏ। 20 ਅਪ੍ਰੈਲ, 2013 ਦਿਨ, ਸ਼ਨੀਵਾਰ ਨੂੰ ਬੱਚਿਆਂ ਦੇ ਦੋ ਗਰੁਪਾਂ ਵਿੱਚ 'ਦਸਤਾਰ ਸਜਾਓ ਮੁਕਾਬਲੇ' ਕਰਵਾਏ ਗਏ। ਜਿਸ ਵਿੱਚ ਤਕਰੀਬਨ 100 ਬੱਚਿਆਂ ਨੇ ਭਾਗ ਲਿਆ। ਪਹਿਲੇ ਗਰੁਪ ਵਿੱਚ ਅਮਨਪ੍ਰੀਤ ਸਿੰਘ, ਦਮਨਜੀਤ ਸਿੰਘ ਅਤੇ ਜਸਕਰਨਦੀਪ ਸਿੰਘ ਨੇ, ਦੂਜੇ ਗਰੁੱਪ ਵਿੱਚ ਪਵਨਦੀਪ ਸਿੰਘ, ਇਕਬਾਲ ਸਿੰਘ ਅਤੇ ਗੁਰਪ੍ਰੀਤ ਸਿੰਘ ਨੇ ਕ੍ਰਮਵਾਰ ਪਹਿਲਾ, ਦੂਜਾ ਅਤੇ ਤੀਜਾ ਇਨਾਮ ਜਿੱਤਿਆ। ਜੇਤੂ ਬੱਚਿਆਂ ਨੂੰ ਮੋਮੈਂਟੋ, ਸਾਰਟੀਫਿਕੇਟ, ਕੈਸ਼, ਸਿਰੋਪਾ ਅਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਸਨਮਾਨਿਆ ਗਿਆ। ਹੋਰ 9 ਬੱਚਿਆਂ ਨੂੰ ਹੌਂਸਲਾ ਵਧਾਊ ਇਨਾਮ ਦਿੱਤੇ ਗਏ ਜਿਸ ਵਿੱਚ ਮੋਮੈਂਟੋ, ਸਾਰਟੀਫਿਕੇਟ, ਸਿਰੋਪਾ ਅਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਸਨਮਾਨਿਆ ਗਿਆ। ਬਾਕੀ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਸਾਰਟੀਫਿਕੇਟ ਅਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਸਨਮਾਨਿਆ ਗਿਆ। ਜੱਜਾਂ ਦੀ ਭੂਮਿਕਾ ਜਸਪਾਲ ਸਿੰਘ ਕੰਵਲ, ਬਲਜੀਤ ਸਿੰਘ ਫਿੱਡਿਆਂਵਾਲਾ ਅਤੇ ਸ਼ਮਸ਼ੇਰ ਸਿੰਘ ਨੇ ਨਿਭਾਈ। ਇਨਾਮਾਂ ਦੀ ਵੰਡ ਗੁਰਦੁਆਰਾ ਸਾਹਿਬ ਦੇ ਮੁੱਖ ਸੇਵਾਦਾਰ ਸੰਤ ਬਾਬਾ ਸਰੂਪ ਸਿੰਘ ਅਤੇ ਨਸੀਬ ਸਿੰਘ ਸੇਵਕ ਨੇ ਨਿਭਾਈ।

ਦੂਸਰੇ ਦਿਨ 21 ਅਪ੍ਰੈਲ, 2013, ਐਤਵਾਰ ਨੂੰ ਕੀਰਤਨ, ਕਵੀਸ਼ਰੀ ਅਤੇ ਢਾਡੀ ਦਰਬਾਰ ਸਜਾਏ ਗਏ। ਇਸ ਸਮਾਗਮ ਵਿੱਚ ਸਿੱਖ ਕੌਮ ਦੇ ਸ਼੍ਰੋਮਣੀ ਢਾਡੀ ਜਥਾ ਜਸਪਾਲ ਸਿੰਘ ਤਾਨ, ਰਾਗੀ ਜਥਾ ਬੀਬੀ ਸੁਖਪਾਲ ਕੌਰ ਮੁਹਾਲੀ, ਹਜ਼ੂਰੀ ਰਾਗੀ ਜੱਥਾ ਭਾਈ ਗੁਰਮੀਤ ਸਿੰਘ, ਕਥਾ ਵਾਚਕ ਭਾਈ ਮਨਦੀਪ ਸਿੰਘ, ਭਾਈ ਰਛਪਾਲ ਸਿੰਘ (ਕਾਲੇ ਅੰਬ ਵਾਲੇ), ਭਾਈ ਮਹਿੰਗਾ ਸਿੰਘ, ਕਵੀਸ਼ਰੀ ਜਥਾ ਭਾਈ ਧਿਆਨ ਸਿੰਘ ਰੰਗੀਲਾ ਨੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਮੌਕੇ ਛੋਟੀ ਬੱਚੀ ਹਰਸਿਮਰਨ ਕੌਰ ਨੇ ਕਵਿਤਾ ਪੜ੍ਹੀ। ਸ਼ਮਸ਼ੇਰ ਸਿੰਘ ਨਨਹੇੜੀਆਂ ਨੇ ਗਿਆਨੀ ਜੀ ਦੇ ਜੀਵਨ ਅਤੇ ਉਨ੍ਹਾਂ ਦੇ ਸਿਰਜੇ ਸਾਹਿਤ 'ਤੇ ਜਾਣਕਾਰੀ ਭਰਪੂਰ ਚਾਨਣਾ ਪਾਇਆ। ਇਸ ਮੌਕੇ ਸੁਸਾਇਟੀ ਵੱਲੋਂ ਪੰਜਾਬ ਸਰਕਾਰ ਤੋਂ ਭਾਈ ਦਿੱਤ ਸਿੰਘ ਯੂਨੀਵਰਸਿਟੀ ਬਣਾਉਣ ਦੀ ਮੰਗ ਕੀਤੀ। ਗੁਰਦੁਆਰਾ ਸਾਹਿਬ ਦੇ ਮੁੱਖ ਸੇਵਾਦਾਰ ਬਾਬਾ ਸਰੂਪ ਸਿੰਘ ਜੀ, ਭਾਈ ਸੁਖਵਿੰਦਰ ਸਿੰਘ ਜੀ, ਭਾਈ ਅਵਤਾਰ ਸਿੰਘ ਜੀ ਅਤੇ ਹੋਰ ਸੇਵਾਦਾਰਾਂ ਨੇ ਆਪਣਾ ਪੂਰਨ ਸਹਿਯੋਗ ਦਿੱਤਾ। ਇਨ੍ਹਾਂ ਤੋਂ ਇਲਾਵਾ ਵੈਦ ਸੁਖਜਿੰਦਰ ਸਿੰਘ ਯੋਗੀ ਅਤੇ ਬਾਬਾ ਬਲਬੀਰ ਸਿੰਘ ਮਾਣਕਪੁਰ ਸ਼ਰੀਫ ਨੇ ਵੀ ਸਹਿਯੋਗ ਦਿੱਤਾ। ਗਿਆਨੀ ਦਿੱਤ ਸਿੰਘ ਜੀ ਦੇ ਲਿਟਰੇਚਰ ਸਟਾਲ ਦੀ ਸੇਵਾ ਬੀਬੀ ਕਰਮਜੀਤ ਕੌਰ ਮਾਣਕਪੁਰ ਸ਼ਰੀਫ ਅਤੇ ਬੀਬੀ ਪਰਮਜੀਤ ਕੌਰ ਮਾਣਕਪੁਰ ਸ਼ਰੀਫ ਨੇ ਨਿਭਾਈ। ਇਸ ਮੌਕੇ ਫਾਸਟ-ਵੇ ਮੂਵੀਜ਼ ਚੈਨਲ ਅਤੇ ਮੇਰਾ ਪੰਜਾਬ ਮੈਗਜ਼ੀਨ ਨੇ ਪ੍ਰੋਗਰਾਮ ਦੀ ਰਿਕਾਰਡਿੰਗ ਕੀਤੀ। ਦੋਨੋਂ ਹੀ ਸਮਾਗਮਾਂ ਦੀ ਸਟੇਜ ਦੀ ਸੇਵਾ ਅਵਤਾਰ ਸਿੰਘ ਮਹਿਤਪੁਰੀ ਨੇ ਬੜੇ ਹੀ ਸੁਚੱਜੇ ਢੰਗ ਨਾਲ ਨਿਭਾਈ। ਸੁਸਾਇਟੀ ਅਤੇ ਪੱਤ੍ਰਿਕਾ ਦੇ ਪ੍ਰਬੰਧਕ ਪ੍ਰਿੰਸੀਪਲ ਨਸੀਬ ਸਿੰਘ ਸੇਵਕ, ਅਵਤਾਰ ਸਿੰਘ ਮਹਿਤਪੁਰੀ, ਜਸਪਾਲ ਸਿੰਘ ਕੰਵਲ, ਸ਼ਮਸ਼ੇਰ ਸਿੰਘ, ਬਲਜੀਤ ਸਿੰਘ ਫਿਡਿਆਂਵਾਲਾ, ਇੰਜੀ: ਸੁਰਜਣ ਸਿੰਘ ਜੱਸਲ ਅਤੇ ਹੋਰ ਸੱਜਣਾਂ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

ਅਵਤਾਰ ਸਿੰਘ ਮਹਿਤਪੁਰੀ
ਸੰਪਾਦਕ

---

*ਸਫਾ 35 ਦੀ ਬਾਕੀ*

ਸਿਪਾਹੀਆਂ ਦੀ ਸੇਵਾ ਕਰ ਸਕਿਆਂ ਹਾਂ।

ਜੰਗ ਸ਼ੁਰੂ ਹੋਏ ਨੂੰ ਦੋ ਸਾਲ ਹੋ ਚੁੱਕੇ ਹਨ। ਹੁਣ 1916 ਈਸਵੀ ਵਿੱਚ ਜੱਦ ਮੈਂ ਇਹ ਕਿਤਾਬ ਛਪਣ ਲਈ ਭੇਜ ਰਿਹਾ ਹਾਂ, ਇਸ ਵੇਲੇ ਵੀ ਜੰਗ ਜਾਰੀ ਹੈ। ਇਸ ਜੰਗ ਦਾ ਨਤੀਜਾ ਕੁਝ ਵੀ ਨਿਕਲੇ, ਪਰ ਇਹ ਸਿੱਖ ਕੌਮ, ਆਪਣੀ ਜੁੱਰਤ ਬਹਾਦਰੀ ਤੇ ਇਖਲਾਕ ਸਦਕਾ, ਯੂਰਪ ਦੇ ਰਹਿਣ ਵਾਲਿਆਂ ਅੰਦਰ ਸਦਾ ਸਤਕਾਰੀ ਜਾਵੇਗੀ।

ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 163ਵੇਂ ਜਨਮ ਦਿਨ ਨੂੰ ਸਮਰਪਿਤ ਦੋ-ਦਿਨਾਂ ਸਮਾਗਮ ਦੀਆਂ ਝਲਕੀਆਂ





ਅਵਤਾਰ ਸਿੰਘ ਮਹਿਤਪੁਰੀ ਸੰਪਾਦਕ ਵੱਲੋਂ ਦਿੱਤੇ ਜਾਂਦੇ ਦੂਜੇ ਸਲਾਨਾ ਗਿਆਨੀ ਦਿੱਤ ਸਿੰਘ ਅਵਾਰਡ ਦੀਆਂ ਝਲਕੀਆਂ

## ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 163ਵੇਂ ਜਨਮ ਦਿਨ ਨੂੰ ਸਮਰਪਿਤ ਦੋ-ਦਿਨਾਂ ਸਮਾਗਮ ਦੀਆਂ ਝਲਕੀਆਂ





